ਕੱਤਕ (ਨਾਨਕਸ਼ਾਹੀ ਸੰਮਤ ੫੫੨)
ਅਕਤੂਬਰ 2020

2/- ਰੁਪਏ
RNI No. 88/57, Vol. 64, Issue 10, October 2020

ਮਾਸਿਕ

# ਗੁਰਦੁਆਰਾ ਗਜ਼ਟ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਲਾਨਾ ਬਜਟ ਇਜਲਾਸ ਮੌਕੇ ਇਤਿਹਾਸਕ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅਹੁਦੇਦਾਰ, ਮੈਂਬਰਾਨ ਅਤੇ ਅਧਿਕਾਰੀ।

ਬਜਟ ਵਿਸ਼ੇਸ਼ ਅੰਕ-1

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਏ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਬਜਟ ਇਜਲਾਸ ਵਿਚ ਸ਼ਾਮਲ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਹੈਡ ਗ੍ਰੰਥੀ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਜਥੇਦਾਰ ਗਿਆਨੀ ਰਘਬੀਰ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। (28 ਸਤੰਬਰ)

ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਬਜਟ ਇਜਲਾਸ ਦੌਰਾਨ ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਵੱਲੋਂ ਪੇਸ਼ ਕੀਤੇ ਗਏ ਸਾਲ 2020-21 ਦੇ ਬਜਟ ਨੂੰ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੰਦੇ ਹੋਏ ਮੈਂਬਰ ਸਾਹਿਬਾਨ। (28 ਸਤੰਬਰ)

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਕੱਤਕ | : | ਨਾਨਕਸ਼ਾਹੀ ਸੰਮਤ ੫੫੨ |
| ਅੰਕ 10 | : | ਜਿਲਦ 64 |
| ਅਕਤੂਬਰ | : | 2020 |
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਹਰਭਜਨ ਸਿੰਘ ਵਕਤਾ |
| ਡਿਜ਼ਾਈਨ | : | ਮਨਪ੍ਰੀਤ ਸਿੰਘ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਸਹਾਇਤਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**


## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***


# ਤਤਕਰਾ


| ਲੇਖ | ਪੰਨਾ |
|---|---|
| ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਮਰਯਾਦਾ | 4 |
| ਇਤਿਹਾਸਕ ਦਿਹਾੜੇ | 5 |
| ਗੁਰਬਾਣੀ ਵਿਚਾਰ | 7 |
| ਸੰਪਾਦਕੀ | 8 |
| ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ *-ਭਾਈ ਗੋਬਿੰਦ ਸਿੰਘ ਲੌਂਗੋਵਾਲ* | 9 |
| ਕਾਰਵਾਈ ਬਜਟ ਇਜਲਾਸ | 12 |
| ਸ਼੍ਰੋਮਣੀ ਕਮੇਟੀ ਖ਼ਬਰਨਾਮਾ | 199 |

**English Section**

| | |
|---|---|
| Historical Events | 208 |
| Sri Guru Gobind Singh's Literary Activities-Dasam Granth *- S. Surjit Singh 'Gandhi'* | 210 |


## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਕੱਤਕ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਅਕਤੂਬਰ ਤੋਂ ੧੫ ਨਵੰਬਰ ਤਕ ਦੇ ਇਤਿਹਾਸਕ ਦਿਹਾੜੇ

੧੬ ਅਕਤੂਬਰ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਰਜੌਰੀ (ਕਸ਼ਮੀਰ) ਵਿਚ ਹੋਇਆ। (੧੬-੧੦-੧੬੭੦)

੧੭ ਅਕਤੂਬਰ (ੳ) ਸਿੱਖਾਂ ਨੇ ਅਹਿਮਦਸ਼ਾਹ ਦੁਰਾਨੀ ਨੂੰ ਅੰਮ੍ਰਿਤਸਰ ਵਿਖੇ ਲੜਾਈ 'ਚ ਹਰਾਇਆ। (੧੭-੧੦-੧੭੬੨)

(ਅ) ਚੰਡੀਗੜ੍ਹ ਪੰਜਾਬ ਨੂੰ ਦੇਣ ਦੇ ਮਸਲੇ 'ਤੇ ਚੰਡੀਗੜ੍ਹ ਵਿਖੇ ਸਾਰੀਆਂ ਪਾਰਟੀਆਂ ਨੇ ਇਕ ਸਾਂਝਾ ਜਲੂਸ ਕੱਢਿਆ। (੧੭-੧੦-੧੯੬੯)

੧੯ ਅਕਤੂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੁੰਦਰ ਸਿੰਘ ਰਾਮਗੜ੍ਹੀਆ ਤੋਂ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈਣ ਦਾ ਫੈਸਲਾ ਕੀਤਾ। (੧੯-੧੦-੧੯੨੧)

੨੦ ਅਕਤੂਬਰ (ੳ) ਮਹਾਨ ਜਰਨੈਲ ਸ. ਜੱਸਾ ਸਿੰਘ ਆਹਲੂਵਾਲੀਆ ਅਕਾਲ ਚਲਾਣਾ ਕਰ ਗਏ। (੨੦-੧੦-੧੭੮੩)

(ਅ) ਚੀਫ ਖਾਲਸਾ ਦੀਵਾਨ ਨੇ ਸਿੱਖ ਰਹਿਤ ਮਰਯਾਦਾ ਨੂੰ ਮੁਕੰਮਲ ਰੂਪ ਦੇਣ ਲਈ ਇਕ ਧਾਰਮਿਕ ਕਮੇਟੀ ਬਣਾਈ। (੨੦-੧੦-੧੯੧੦)

(ੲ) ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕੇਅਰਟੇਕਰ ਜਥੇ ਦੇ ਮੈਂਬਰ ਡਾ. ਗੁਰਬਖਸ਼ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਲਈ ਸਰਬੱਤ ਖਾਲਸਾ ਬੁਲਾਇਆ। (੨੦-੧੦-੧੯੨੦)

੨੧ ਅਕਤੂਬਰ ਮਹਾਂ ਕਵੀ ਭਾਈ ਸੰਤੋਖ ਸਿੰਘ ਚਲਾਣਾ ਕਰ ਗਏ। (੨੧-੧੦-੧੮੪੪)

੨੨ ਅਕਤੂਬਰ (ੳ) ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਰਬੱਤ ਖ਼ਾਲਸੇ ਦਾ ਇਕੱਠ ਹੋਇਆ ਜਿਸ ਵਿਚ ਹਰਭਗਤ ਨਿਰੰਜਨੀਆ (ਆਕਲ ਦਾਸ) ਨੂੰ ਸੋਧਣ ਦਾ ਗੁਰਮਤਾ ਪਾਸ ਕੀਤਾ। (੨੨-੧੦-੧੭੬੧)

(ਅ) ਅਨੰਦ ਮੈਰਿਜ ਐਕਟ ਕਾਨੂੰਨ ਬਣਿਆ। (੨੨-੧੦-੧੯੦੯)

੨੪ ਅਕਤੂਬਰ ਗਿਆਨੀ ਕਰਤਾਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਲੜਨ ਲਈ ਪੰਜਾਬ ਵਜ਼ਾਰਤ ਤੋਂ ਅਸਤੀਫਾ ਦਿੱਤਾ ਅਤੇ ਸਾਧ ਸੰਗਤ ਬੋਰਡ ਦੀ ਸਥਾਪਨਾ ਕੀਤੀ। ਗਿਆਨੀ ਕਰਤਾਰ ਸਿੰਘ, ਗੋਪਾਲ ਸਿੰਘ ਖ਼ਾਲਸਾ, ਜਨਰਲ ਮੋਹਨ ਸਿੰਘ, ਅਮਰ ਸਿੰਘ ਦੁਸਾਂਝ, ਬਸੰਤ ਸਿੰਘ ਮੋਗਾ ਆਦਿਕ ਇਸ ਦੇ ਮੁੱਖ ਲੀਡਰ ਸਨ। (੨੪-੧੦-੧੯੫੯)

੨੫ ਅਕਤੂਬਰ (ੳ) ਬਸਾਲੀ ਦਾ ਰਾਜਾ ਸਲਾਹੀ ਚੰਦ ਚਲਾਣਾ ਕਰ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੀ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਬਸਾਲੀ ਗਏ। (੨੫-੧੦-੧੭੦੨)

(ਅ) ਬੱਬਰ ਅਕਾਲੀ ਭਾਈ ਧੰਨਾ ਸਿੰਘ ਨੇ ਸ਼ਹਾਦਤ ਦਾ ਜਾਮ ਪੀਤਾ। (੨੫-੧੦-੧੯੨੩)

੨੭ ਅਕਤੂਬਰ (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਵੱਲ ਚਾਲੇ ਪਾਏ। (੨੭-੧੦-੧੬੮੮)

(ਅ) ੭੮ ਦਿਨਾਂ ਦੀ ਲੰਮੀ ਭੁੱਖ ਹੜਤਾਲ ਪਿੱਛੋਂ ਜਥੇਦਾਰ ਦਰਸ਼ਨ ਸਿੰਘ ਫੇਰੂਮਾਨ ਚਲਾਣਾ ਕਰ ਗਏ। (੨੭-੧੦-੧੯੬੯)

੨੮ ਅਕਤੂਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਪਾਲ ਮੋਚਨ ਵਿਖੇ ਰਾਤ ਠਹਿਰਨ ਮਗਰੋਂ ਅਨੰਦਪੁਰ ਸਾਹਿਬ ਵੱਲ ਚਲੇ ਗਏ। (੨੮-੧੦-੧੬੮੮)

੩੦ ਅਕਤੂਬਰ (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਤੋਂ ਨੰਦੇੜ ਲਈ ਚਾਲੇ ਪਾਏ। (੩੦-੧੦-੧੭੦੬)

(ਅ) ਚੀਫ਼ ਖ਼ਾਲਸਾ ਦੀਵਾਨ ਸਥਾਪਤ ਹੋਇਆ। ਸ. ਅਰਜਨ ਸਿੰਘ ਬਾਗੜੀਆਂ ਇਸ ਦੇ ਪਹਿਲੇ ਪ੍ਰਧਾਨ ਬਣੇ। (੩੦-੧੦-੧੯੦੨)

੩੧ ਅਕਤੂਬਰ ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਨੇ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਗੋਲੀਆਂ ਨਾਲ ਭੁੰਨ ਕੇ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦਾ ਬਦਲਾ ਲਿਆ। (੩੧-੧੦-੧੯੮੪)

੧ ਨਵੰਬਰ ਪੰਜਾਬੀ ਸੂਬਾ ਹੋਂਦ ਵਿਚ ਆਇਆ। (੧-੧੧-੧੯੬੬)

੨ ਨਵੰਬਰ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਹੋਇਆ। (੨-੧੧-੧੭੮੦)

੪ ਨਵੰਬਰ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਸ. ਖੜਕ ਸਿੰਘ ਨੂੰ ਡੋਗਰਿਆਂ ਨੇ ਜ਼ਹਿਰ ਦੇ ਕੇ ਮਾਰਿਆ। (੪-੧੧-੧੮੪੦)

੫ ਨਵੰਬਰ ਮਹਾਰਾਜਾ ਨੌਨਿਹਾਲ ਸਿੰਘ ਨੂੰ ਡੋਗਰਿਆਂ ਨੇ ਮਾਰ ਦਿੱਤਾ। (੫-੧੧-੧੮੪੦)

੭ ਨਵੰਬਰ ਬਰਤਾਨਵੀਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈ ਲਈਆਂ। (੭-੧੧-੧੯੨੧)

੮ ਨਵੰਬਰ ਪੰਜਾਬ ਦੇ ਗਵਰਨਰ ਆਰ. ਈ. ਈਗਰਟਨ ਨੇ ਵਾਇਸ ਰਾਏ ਲਾਰਡ ਰਿਪਨ ਨੂੰ ਚਿੱਠੀ ਲਿਖ ਕੇ ਸਲਾਹ ਦਿੱਤੀ ਕਿ ਗੁਰਧਾਮਾਂ ਦਾ ਪ੍ਰਬੰਧ ਸਰਕਾਰੀ ਕੰਟਰੋਲ ਤੋਂ ਆਜ਼ਾਦ ਕਿਸੇ ਜਥੇਬੰਦੀ ਨੂੰ ਨਾ ਦਿੱਤਾ ਜਾਵੇ। (੮-੧੧-੧੮੮੧)

੯ ਨਵੰਬਰ ਸ. ਪ੍ਰਕਾਸ਼ ਸਿੰਘ ਬਾਦਲ ਨੇ ਸ਼੍ਰੋਮਣੀ ਅਕਾਲੀ ਦਲ ਦਾ ਮੈਨੀਫੈਸਟੋ ਜਾਰੀ ਕੀਤਾ, ਜਿਸ ਵਿਚ (ਰੱਖਿਆ, ਵਿਦੇਸ਼, ਕਰੰਸੀ ਅਤੇ ਦੂਰ-ਸੰਚਾਰ ਵਿਭਾਗ ਕੇਂਦਰ ਪਾਸ ਛੱਡ ਕੇ) ਪੰਜਾਬ ਨੂੰ ਖੁਦ-ਮੁਖਤਿਆਰੀ ਦੇਣ ਦੀ ਮੰਗ ਕੀਤੀ। (੯-੧੧-੧੯੮੯)

੧੦ ਨਵੰਬਰ (ੳ) ਪ੍ਰੋਫੈਸਰ ਗੁਰਮੁਖ ਸਿੰਘ ਨੇ ਪੰਜਾਬੀ ਵਿਚ ਪਹਿਲਾ 'ਹਫਤਾਵਾਰੀ ਗੁਰਮੁੱਖੀ ਅਖ਼ਬਾਰ' ਸ਼ੁਰੂ ਕੀਤਾ। (੧੦-੧੧-੧੮੮੦)

(ਅ) ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ੪ ਜੁਲਾਈ ੧੯੫੫ ਦੇ ਦਿਨ ਸ੍ਰੀ ਦਰਬਾਰ ਸਾਹਿਬ ਵਿਖੇ ਪੁਲਿਸ ਦਾਖ਼ਲੇ ਦੀ ਮੁਆਫੀ ਮੰਗੀ। (੧੦-੧੧-੧੯੫੫)

੧੧ ਨਵੰਬਰ (ੳ) ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਸ਼ਹੀਦ ਹੋਏ। (੧੧-੧੧-੧੬੭੫)

(ਅ) ਬਾਬਾ ਦੀਪ ਸਿੰਘ ਜੀ ਸਮੇਤ ਅਨੇਕਾਂ ਹੋਰ ਸਿੱਖਾਂ ਨੇ ਸ਼ਹਾਦਤ ਦਾ ਜਾਮ ਪੀਤਾ। (੧੧-੧੧-੧੭੫੭)

੧੨ ਨਵੰਬਰ ਲੱਖੀ ਸ਼ਾਹ (ਵਣਜਾਰੇ) ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸਸਕਾਰ ਆਪਣੇ ਘਰ ਨੂੰ ਅੱਗ ਲਗਾ ਕੇ ਕੀਤਾ। ਇਸ ਜਗ੍ਹਾ 'ਤੇ ਅੱਜ-ਕੱਲ੍ਹ ਗੁਰਦੁਆਰਾ ਰਕਾਬ ਗੰਜ ਸਾਹਿਬ (ਦਿੱਲੀ) ਹੈ। (੧੨-੧੧-੧੬੭੫)

**ਗੁਰਬਾਣੀ ਵਿਚਾਰ:**

# ਕਤਿਕਿ ਕਰਮ ਕਮਾਵਣੇ...

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥
ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥
ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥

(ਪੰਨਾ ੧੩੫)

ਕੱਤਕ (ਦੀ ਸੁਹਾਵਣੀ ਰੁੱਤ) ਵਿਚ ਭੀ ਜੇ ਪ੍ਰਭੂ-ਪਤੀ ਨਾਲੋਂ ਵਿਛੋੜਾ ਰਿਹਾ ਤਾਂ ਇਹ ਆਪਣੇ ਕੀਤੇ ਕਰਮਾਂ ਦਾ ਸਿੱਟਾ ਹੈ, ਕਿਸੇ ਹੋਰ ਦੇ ਮੱਥੇ ਕੋਈ ਦੋਸ਼ ਨਹੀਂ ਲਾਇਆ ਜਾ ਸਕਦਾ। ਪਰਮੇਸ਼ਰ (ਦੀ ਯਾਦ) ਤੋਂ ਖੁੰਝਿਆਂ (ਦੁਨੀਆਂ ਦੇ) ਸਾਰੇ ਦੁੱਖ-ਕਲੇਸ਼ ਜ਼ੋਰ ਪਾ ਲੈਂਦੇ ਹਨ। ਜਿਨ੍ਹਾਂ ਨੇ (ਇਸ ਜਨਮ ਵਿਚ) ਪਰਮਾਤਮਾ ਦੀ ਯਾਦ ਵੱਲੋਂ ਮੂੰਹ ਮੋੜੀ ਰੱਖਿਆ, ਉਨ੍ਹਾਂ ਨੂੰ (ਫਿਰ) ਲੰਮੇ ਵਿਛੋੜੇ ਪੈ ਜਾਂਦੇ ਹਨ।

ਮਾਇਆ ਦੀਆਂ (ਮਾਇਆ ਦੁਆਰਾ ਪ੍ਰਾਪਤ ਕੀਤੀਆਂ) ਮੌਜਾਂ ਦੀ ਖ਼ਾਤਰ ਪ੍ਰਭੂ ਨੂੰ ਭੁਲਾ ਦਿੱਤਾ ਸੀ, ਉਹ ਭੀ ਇਕ ਪਲ ਵਿਚ ਦੁਖਦਾਈ ਹੋ ਜਾਂਦੀਆਂ ਹਨ, (ਉਸ ਦੁਖੀ ਹਾਲਤ ਵਿਚ) ਕਿਸੇ ਪਾਸ ਭੀ ਨਿੱਤ ਰੋਣੇ ਰੋਣ ਦਾ ਕੋਈ ਲਾਭ ਨਹੀਂ ਹੁੰਦਾ, (ਕਿਉਂਕਿ ਦੁੱਖ ਤਾਂ ਹੈ ਵਿਛੋੜੇ ਦੇ ਕਾਰਨ ਤੇ ਵਿਛੋੜੇ ਨੂੰ ਦੂਰ ਕਰਨ ਲਈ) ਕੋਈ ਵਿਚੋਲਾ-ਪਣ ਨਹੀਂ ਕਰ ਸਕਦਾ। (ਦੁਖੀ ਜੀਵ ਦੀ ਆਪਣੀ) ਕੋਈ ਪੇਸ਼ ਨਹੀਂ ਜਾਂਦੀ, (ਪਿਛਲੇ ਕੀਤੇ ਕਰਮਾਂ ਅਨੁਸਾਰ) ਧੁਰੋਂ ਹੀ ਲਿਖੇ ਲੇਖਾਂ ਦੀ ਬਿਧ ਆ ਬਣਦੀ ਹੈ। (ਹਾਂ!) ਜੇ ਚੰਗੇ ਭਾਗਾਂ ਨੂੰ ਪ੍ਰਭੂ (ਆਪ) ਆ ਮਿਲੇ, ਤਾਂ ਵਿਛੋੜੇ ਤੋਂ ਪੈਦਾ ਹੋਏ ਸਾਰੇ ਦੁੱਖ ਮਿਟ ਜਾਂਦੇ ਹਨ।

(ਨਾਨਕ ਦੀ ਤਾਂ ਇਹੀ ਬੇਨਤੀ ਹੈ-) ਹੇ ਮਾਇਆ ਦੇ ਬੰਧਨਾਂ ਤੋਂ ਛੁਡਾਵਣ ਵਾਲੇ ਮੇਰੇ ਮਾਲਕ! ਨਾਨਕ ਨੂੰ (ਮਾਇਆ ਦੇ ਮੋਹ ਤੋਂ) ਬਚਾ ਲੈ ।

ਕੱਤਕ (ਦੀ ਸੁਹਾਵਣੀ ਰੁੱਤ) ਵਿਚ ਜਿਨ੍ਹਾਂ ਨੂੰ ਸਾਧ ਸੰਗਤਿ ਮਿਲ ਜਾਏ, ਉਨ੍ਹਾਂ ਦੇ (ਵਿਛੋੜੇ ਵਾਲੇ) ਸਾਰੇ ਚਿੰਤਾ ਝੋਰੇ ਮੁੱਕ ਜਾਂਦੇ ਹਨ॥੯॥

■

ਸੰਪਾਦਕੀ...

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਬਜ਼ਟ ਤਰਜੀਹਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲ ੨੦੨੦-੨੦੨੧ ਲਈ ੯ ਅਰਬ ੮੧ ਕਰੋੜ ੯੪ ਲੱਖ ੮੦ ਹਜ਼ਾਰ ੫੦੦ ਰੁਪਏ ਦਾ ਬਜ਼ਟ ਪਾਸ ਕੀਤਾ ਗਿਆ ਹੈ। ਭਾਵੇਂ ਕਿ ਕੋਰੋਨਾ ਕਾਰਨ ਬਜ਼ਟ ਦੇਰੀ ਨਾਲ ਪਾਸ ਕੀਤਾ ਗਿਆ ਅਤੇ ਬਜ਼ਟ 'ਤੇ ਇਸ ਮਹਾਮਾਰੀ ਦਾ ਵੱਡਾ ਪ੍ਰਭਾਵ ਵੀ ਪਿਆ, ਪਰੰਤੂ ਫਿਰ ਵੀ ਬਜ਼ਟ ਵਿਚ ਹਰ ਖੇਤਰ ਨੂੰ ਵਿਸ਼ੇਸ਼ ਤਵੱਜੋਂ ਦਿੱਤੀ ਗਈ ਹੈ। ਰੁਟੀਨ ਦੇ ਖ਼ਰਚਿਆਂ ਤੋਂ ਇਲਾਵਾ ਬਜ਼ਟ ਅੰਦਰ ਸ਼ਤਾਬਦੀਆਂ, ਅੰਮ੍ਰਿਤਧਾਰੀ ਬੱਚਿਆਂ, ਸਿਕਲੀਗਰ ਤੇ ਵਣਜਾਰੇ ਸਿੱਖਾਂ, ਗੁਰਸਿੱਖ ਖਿਡਾਰੀਆਂ, ਮੁਕਾਬਲਾ ਪ੍ਰੀਖਿਆਵਾਂ ਵਿਚ ਬੇਹਤਰ ਕਾਰਗੁਜ਼ਾਰੀ ਦਿਖਾਉਣ ਵਾਲੇ ਸਿੱਖ ਨੌਜੁਆਨਾਂ ਅਤੇ ਸਿੱਖ ਇਤਿਹਾਸ ਦੀ ਖੋਜ ਤੇ ਛਪਾਈ ਆਦਿ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਸ਼੍ਰੋਮਣੀ ਕਮੇਟੀ ਦੀਆਂ ਬਜ਼ਟ ਤਰਜੀਹਾਂ ਸਿੱਖੀ ਨੂੰ ਪ੍ਰਫੁੱਲਤ ਕਰਨ ਲਈ ਵਿਸ਼ੇਸ਼ ਅਹਿਮੀਅਤ ਵਾਲੀਆਂ ਹਨ। ਬਜ਼ਟ ਦੌਰਾਨ ਇਕ ਵਿਸ਼ੇਸ਼ ਐਲਾਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਪੱਸ਼ਟ ਕੀਤਾ ਕਿ ਸ਼੍ਰੋਮਣੀ ਕਮੇਟੀ ਵਿੱਦਿਆ ਨਾਲ ਜੋੜ ਕੇ ਧਰਮ ਪ੍ਰਚਾਰ ਲਹਿਰ ਨੂੰ ਹੋਰ ਹੁਲਾਰਾ ਦੇਵੇਗੀ। ਇਸ ਦੀ ਮੁੱਢਲੀ ਸ਼ੁਰੂਆਤ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸਥਿਤ ਮਾਤਾ ਸਾਹਿਬ ਕੌਰ ਗਰਲਜ਼ ਕਾਲਜ ਤੋਂ ਕੀਤੀ ਜਾਵੇਗੀ। ਇਥੇ ਸਿੱਖ ਲੜਕੀਆਂ ਨੂੰ ਮੁਫ਼ਤ ਵਿੱਦਿਆ ਦਾ ਪ੍ਰਬੰਧ ਹੋਵੇਗਾ। ਹੋਸਟਲ ਦੀਆਂ ੨੦੦ ਸੀਟਾਂ ਵਿਚ ਰਹਿਣ ਅਤੇ ਖਾਣੇ ਦਾ ਵੀ ਪ੍ਰਬੰਧ ਹੋਵੇਗਾ। ਹੋਸਟਲ ਲਈ ੧੦ ਫੀਸਦੀ ਕੋਟਾ ਰਾਗੀਆਂ, ਢਾਡੀਆਂ, ਪ੍ਰਚਾਰਕਾਂ, ਗ੍ਰੰਥੀਆਂ ਅਤੇ ਅਖੰਡ ਪਾਠੀਆਂ ਦੀਆਂ ਲੜਕੀਆਂ ਲਈ ਰੱਖਿਆ ਜਾਵੇਗਾ। ਇਸ ਤੋਂ ਇਲਾਵਾ ੫ ਫੀਸਦੀ ਕੋਟਾ ਆਰਥਿਕ ਤੌਰ 'ਤੇ ਕੰਮਜ਼ੋਰ ਗੁਰਸਿੱਖ ਪਰਿਵਾਰਾਂ ਦੀਆਂ ਲੜਕੀਆਂ ਲਈ ਹੋਵੇਗਾ।

ਬਜ਼ਟ ਅੰਦਰ ਵਾਤਾਵਰਣ ਦੀ ਸ਼ੁੱਧਤਾ, ਵਿਦਿਅਕ ਅਦਾਰਿਆਂ ਵਿਚ ਨਵੀਆਂ ਸੋਧਾਂ, ਕੁਦਰਤੀ ਖੇਤੀ ਨੂੰ ਵੀ ਪਹਿਲ ਦਿੱਤੀ ਗਈ ਹੈ। ਕੁਦਰਤੀ ਆਫ਼ਤਾਂ ਲਈ ਵੀ ਵਿਸ਼ੇਸ਼ ਰਾਸ਼ੀ ਰੱਖੀ ਹੈ। ਇਸ ਸਾਲ ਕਿਉਂਕਿ ਸ਼੍ਰੋਮਣੀ ਕਮੇਟੀ ਦਾ ਸੌ ਸਾਲਾ ਸਥਾਪਨਾ ਦਿਵਸ ਅਤੇ ਅਗਲੇ ਵਰ੍ਹੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਆ ਰਿਹਾ ਹੈ। ਇਸ ਲਈ ਸ਼ਤਾਬਦੀਆਂ ਨੂੰ ਮੁੱਖ ਰੱਖ ਕੇ ੩ ਕਰੋੜ ੪੫ ਲੱਖ ੭੦ ਹਜ਼ਾਰ ਰੁਪਏ ਰਾਖਵੇਂ ਰੱਖੇ ਗਏ ਹਨ। ਖੇਡਾਂ ਅਤੇ ਗੁਰਸਿੱਖ ਖਿਡਾਰੀਆਂ ਲਈ ੯੦ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੯੬ ਲੱਖ ਰੁਪਏ ਰੱਖੇ ਹਨ। ਇਸੇ ਤਰ੍ਹਾਂ ਆਰਥਿਕ ਪੱਖੋਂ ਕੰਮਜ਼ੋਰ ਅਤੇ ਗਰੀਬ ਬੱਚਿਆਂ ਦੀ ਪੜ੍ਹਾਈ ਦੇ ਨਾਲ-ਨਾਲ ਵਣਜਾਰੇ ਅਤੇ ਸਿਕਲੀਗਰ ਸਿੱਖਾਂ ਲਈ ਵੀ ਵਿਸ਼ੇਸ਼ ਰਾਸ਼ੀ ਦਾ ਪ੍ਰਬੰਧ ਹੈ। ਇਸ ਤਰ੍ਹਾਂ ਬਜ਼ਟ ਦੀਆਂ ਤਰਜੀਹਾਂ ਬਹੁਪੱਖੀ ਹਨ। ਸੀਮਤ ਸਾਧਨਾਂ ਵਿਚ ਵੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਪ੍ਰਬੰਧਾਂ ਦੇ ਨਾਲ-ਨਾਲ ਵਿਦਿਆ ਦਾ ਚਾਨਣ ਵੰਡਣ ਅਤੇ ਸਮਾਜ ਭਲਾਈ ਦੇ ਕਾਰਜਾਂ ਨੂੰ ਵਿਸ਼ੇਸ਼ ਤਵੱਜੋਂ ਦਿੱਤੀ ਜਾ ਰਹੀ ਹੈ। ਕਿਹਾ ਜਾ ਸਕਦਾ ਹੈ ਕਿ ਇਸ ਵਾਰ ਦਾ ਬਜ਼ਟ ਘੱਟ ਆਮਦਨ ਆਉਣ ਦੇ ਬਾਵਜੂਦ ਵੀ ਹਰ ਪੱਖ ਤੋਂ ਬੇਹਤਰ ਹੈ।

# ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ

*-ਭਾਈ ਗੋਬਿੰਦ ਸਿੰਘ ਲੌਂਗੋਵਾਲ**

ਸਿੱਖ ਧਰਮ ਅੰਦਰ ਸ਼ਹਾਦਤਾਂ ਦੀ ਲੰਮੀ ਸੂਚੀ ਮਿਲਦੀ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਮਗਰੋਂ ਅਨੇਕਾਂ ਸਿੱਖ ਯੋਧਿਆਂ ਨੇ ਕੁਰਬਾਨੀਆਂ ਦੇ ਕੇ ਸ਼ਹਾਦਤ ਦੇ ਵਿਰਸੇ ਨੂੰ ਹੋਰ ਅਮੀਰ ਕੀਤਾ। ਸਿੱਖ ਕੌਮ ਅੰਦਰ ਸ਼ਹਾਦਤਾਂ ਦਾ ਸਿਲਸਿਲਾ ਹੱਕ, ਸੱਚ ਦੀ ਅਵਾਜ਼ ਬੁਲੰਦ ਕਰਨ ਅਤੇ ਜਰਵਾਣਿਆਂ ਦੇ ਜ਼ੁਲਮ ਵਿਰੁੱਧ ਇਕ ਸੰਘਰਸ਼ ਵਜੋਂ ਹੈ। ਸ਼ਹਾਦਤਾਂ ਦੀ ਲੜੀ ਵਿਚ ਸ਼ਹੀਦ ਭਾਈ ਤਾਰੂ ਸਿੰਘ ਜੀ ਦਾ ਅਹਿਮ ਸਥਾਨ ਹੈ। ਆਪ ਨੇ ਸਮੇਂ ਦੇ ਹਾਕਮਾਂ ਵਲੋਂ ਢਾਹੇ ਗਏ ਜ਼ੁਲਮ ਅਤੇ ਕਹਿਰ ਨੂੰ ਖਿੜੇ ਮੱਥੇ ਝੱਲਿਆ ਅਤੇ 'ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ' ਦੇ ਬੋਲਾਂ ਨੂੰ ਅਮਲੀ ਜਾਮਾ ਪਹਿਨਾਉਣ ਹਿੱਤ ਖੋਪਰੀ ਤਾਂ ਲੁਹਾ ਲਈ ਪਰੰਤੂ ਗੁਰੂ ਬਖ਼ਸ਼ਿਸ਼ ਸਿੱਖੀ ਸਰੂਪ (ਕੇਸਾਂ) ਦੀ ਬੇਅਦਬੀ ਨਾ ਹੋਣ ਦਿੱਤੀ। ਸਿੱਖ ਜਗਤ ਵੱਲੋਂ ਸ਼ਹੀਦ ਭਾਈ ਤਾਰੂ ਸਿੰਘ ਜੀ ਦਾ ੩੦੦ ਸਾਲਾ ਜਨਮ ਦਿਹਾੜਾ ੯ ਅਕਤੂਬਰ ੨੦੨੦ ਨੂੰ ਮਨਾਇਆ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸਬੰਧ ਵਿਚ ਭਾਈ ਤਾਰੂ ਸਿੰਘ ਜੀ ਦੇ ਨਗਰ ਪਿੰਡ ਪੂਹਲਾ ਵਿਖੇ ਸਥਾਨਕ ਕਮੇਟੀ ਅਤੇ ਸੰਗਤਾਂ ਦੇ ਸਹਿਯੋਗ ਨਾਲ ਵਿਸ਼ੇਸ਼ ਗੁਰਮਤਿ ਸਮਾਗਮ ਕੀਤਾ ਗਿਆ। ਇਹ ਸਮਾਂ ਭਾਈ ਸਾਹਿਬ ਜੀ ਦੇ ਜੀਵਨ ਅਤੇ ਕੁਰਬਾਨੀ ਤੋਂ ਸੇਧ ਲੈਣ ਦਾ ਹੈ।

ਭਾਈ ਤਾਰੂ ਸਿੰਘ ਜੀ ਦੀ ਜੀਵਨ ਗਾਥਾ ਨਿਵੇਕਲੀ ਹੈ। ਸੰਨ ੧੭੧੬ ਈ: ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਦੀ ਸ਼ਹੀਦੀ ਉਪਰੰਤ ਮੁਗਲਾਂ ਵਲੋਂ ਸਿੱਖਾਂ ਉੱਤੇ ਸਖਤੀ ਦਾ ਦੌਰ ਸ਼ੁਰੂ ਹੋਇਆ। ਲਾਹੌਰ ਦੇ ਗਵਰਨਰ ਜ਼ਕਰੀਆ ਖਾਨ ਨੇ ਤਾਂ ਅੱਤ ਹੀ ਚੁੱਕ ਲਈ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖ ਦਿਤੇ ਗਏ। ਸਿੱਖਾਂ ਨੂੰ ਚੁਣ-ਚੁਣ ਕੇ ਮਾਰਿਆ ਜਾਣ ਲੱਗਾ। ਹਾਲਾਤਾਂ ਨੂੰ ਵੇਖਦਿਆਂ ਹੋਇਆ ਸਿੰਘਾਂ ਨੇ ਘਣੇ ਜੰਗਲਾਂ ਵਿਚ ਜਾ ਨਿਵਾਸ ਕੀਤਾ। ਉਥੇ ਰਹਿ ਕੇ ਜਥੇਬੰਦਕ ਤਿਆਰੀਆਂ ਕਰਨ ਲੱਗੇ ਅਤੇ ਜਦੋਂ ਸਮਾਂ ਮਿਲਦਾ, ਹਕੂਮਤ ਨਾਲ ਟੱਕਰ ਵੀ ਲੈਂਦੇ। ਇਲਾਕੇ ਦੇ ਸਿੰਘ, ਜੰਗਲਾਂ ਵਿਚ ਰਹਿ ਰਹੇ ਵੀਰਾਂ ਦੇ ਲੰਗਰ-ਪਾਣੀ ਦੀ ਸੇਵਾ ਬੜੇ ਉਤਸ਼ਾਹ ਨਾਲ ਕਰਦੇ। ਪਿੰਡ ਪੂਹਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਭਾਈ ਤਾਰੂ ਸਿੰਘ ਜੀ ਵੀ ਇਨ੍ਹਾਂ ਸਿਦਕੀ ਸਿੰਘਾਂ ਵਿੱਚੋਂ ਇਕ ਸਨ। ਆਪ ਪਿੰਡ ਵਿਚ ਖੇਤੀਬਾੜੀ ਕਰਦੇ ਸਨ। ਜਦੋਂ ਵੀ ਕਿਸੇ ਸਿੱਖ ਜਥੇ ਦੀ ਆਮਦ ਦਾ ਪਤਾ ਲੱਗਦਾ ਤਾਂ ਆਪ ਨੂੰ ਚਾਅ ਚੜ੍ਹ ਜਾਂਦਾ। ਆਪ ਜੀ ਦੀ ਭੈਣ ਅਤੇ ਮਾਤਾ ਜੀ ਬੜੇ ਪ੍ਰੇਮ ਨਾਲ ਲੰਗਰ ਤਿਆਰ ਕਰਦੇ ਅਤੇ ਭਾਈ ਤਾਰੂ ਸਿੰਘ ਜੀ ਖੁਦ ਜਥੇ ਦੇ ਸਿੰਘਾਂ ਪਾਸ ਲੰਗਰ ਪਹੁੰਚਾਣ ਦੀ ਸੇਵਾ ਕਰਦੇ। ਜਿਥੇ ਭੀੜ ਪਈ ਉਤੇ ਸਿੰਘ ਆਪਣੇ ਵੀਰਾਂ ਦੀ ਸੇਵਾ ਲਈ ਨਿੱਤਰ ਕੇ ਸਾਹਮਣੇ ਆ ਰਹੇ ਸਨ, ਉਥੇ ਸਿੰਘਾਂ ਨਾਲ ਵੈਰ ਕਮਾਉਣ ਵਾਲੇ ਦੋਖੀਆਂ ਦੀ ਵੀ ਕੋਈ ਕਮੀ ਨਹੀਂ ਸੀ। ਇਸੇ ਦੌਰਾਨ ਹਰਭਗਤ ਨਿਰੰਜਨੀਆ ਵੀ ਮੁਖਬਰੀ ਕਰਨ ਵਿਚ ਕਿਸੇ ਤੋਂ ਪਿੱਛੇ ਨਾ ਰਿਹਾ। ਉਸ ਨੇ ਜ਼ਕਰੀਆ ਖਾਨ ਪਾਸ ਜਾ ਕੇ ਭਾਈ ਤਾਰੂ ਸਿੰਘ ਜੀ ਦੇ ਖਿਲਾਫ਼ ਸ਼ਿਕਾਇਤ ਕੀਤੀ ਕਿ ਕਿਵੇਂ ਉਹ ਹਕੂਮਤ ਨਾਲ ਟੱਕਰ ਲੈ ਰਹੇ ਸਿੰਘਾਂ ਦੀ ਟਹਿਲ-ਸੇਵਾ ਕਰਕੇ ਸਰਕਾਰੀ ਹੁਕਮਾਂ ਨੂੰ ਨਜ਼ਰਅੰਦਾਜ਼ ਕਰ ਰਿਹਾ ਹੈ। ਜ਼ਕਰੀਆ ਖਾਨ ਇਹ ਕੁਝ ਸੁਣ ਕੇ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਗੁੱਸੇ ਵਿਚ ਲਾਲ-ਪੀਲਾ ਹੋ ਗਿਆ ਅਤੇ ਭਾਈ ਤਾਰੂ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਸਿਪਾਹੀ ਭਿਜਵਾ ਦਿੱਤੇ। ਭਾਈ ਤਾਰੂ ਸਿੰਘ ਜੀ ਨੂੰ ਬੰਦੀ ਬਣਾ ਕੇ ਲਾਹੌਰ ਲਿਜਾਇਆ ਗਿਆ ਅਤੇ ਜੇਲ੍ਹ ਵਿੱਚ ਕੈਦ ਕਰਕੇ ਭਾਰੀ ਤਸੀਹੇ ਦਿੱਤੇ ਜਾਣ ਲੱਗੇ। ਲੇਕਿਨ ਗੁਰੂ ਕਾ ਸਿੰਘ ਹਕੂਮਤ ਦੇ ਹਰ ਤਰ੍ਹਾਂ ਦੇ ਜ਼ੁਲਮਾਂ ਨੂੰ ਖਿੜੇ ਮੱਥੇ ਬਰਦਾਸ਼ਤ ਕਰਦਾ ਰਿਹਾ।

ਭਾਈ ਤਾਰੂ ਸਿੰਘ ਜੀ ਨੂੰ ਨਵਾਬ ਜ਼ਕਰੀਆ ਖਾਨ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਇਥੇ ਵੀ ਭਾਈ ਸਾਹਿਬ ਨੂੰ ਸਿੱਖੀ ਤਿਆਗ ਕੇ ਇਸਲਾਮ ਧਰਮ ਅਖਤਿਆਰ ਕਰਨ ਲਈ ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ। ਪ੍ਰੰਤੂ ਉਹ ਆਪਣੇ ਅਕੀਦੇ 'ਤੇ ਅਟੱਲ ਰਹੇ। ਭਾਈ ਸਾਹਿਬ ਦਾ ਗੁਰਸਿੱਖੀ ਪ੍ਰਤੀ ਦ੍ਰਿੜ ਨਿਸ਼ਚਾ ਵੇਖ ਕੇ ਸੂਬੇ ਨੇ ਕੇਸ ਕਤਲ ਕਰਨ ਦਾ ਹੁਕਮ ਦਿੱਤਾ। ਇਸ 'ਤੇ ਭਾਈ ਸਾਹਿਬ ਨੇ ਕਿਹਾ ਕਿ ਕੇਸ ਮੇਰੇ ਗੁਰੂ ਦੀ ਅਮਾਨਤ ਹਨ, ਇਨ੍ਹਾਂ ਨੂੰ ਵੱਖ ਨਹੀਂ ਕਰਨ ਦੇਵਾਂਗਾ। ਇਸ 'ਤੇ ਸੂਬੇ ਨੇ ਜਲਾਦ ਨੂੰ ਬੁਲਾ ਕੇ ਭਾਈ ਸਾਹਿਬ ਦੀ ਖੋਪਰੀ ਉਤਾਰਨ ਦਾ ਜ਼ਾਲਮਾਨਾ ਹੁਕਮ ਦਿੱਤਾ। ਸੂਬੇ ਦਾ ਇਹ ਫ਼ੁਰਮਾਨ ਸੁਣ ਕੇ ਭਾਈ ਸਾਹਿਬ ਨੂੰ ਰਤਾ ਵੀ ਦੁੱਖ ਨਾ ਹੋਇਆ। ਇਸ ਤਰ੍ਹਾਂ ਜ਼ਾਲਮਾਂ ਨੇ ਭਾਈ ਤਾਰੂ ਸਿੰਘ ਜੀ ਦੀ ਖੋਪਰੀ ਲਾਹ ਕੇ ਜ਼ੁਲਮ ਦੀ ਹੱਦ ਕਰ ਦਿੱਤੀ। ਭਾਈ ਸਾਹਿਬ ਨੇ ਹੱਸਦੇ ਹੋਏ ਖੋਪਰੀ ਲੁਹਾ ਕੇ ਇਹ ਦਰਸਾ ਦਿੱਤਾ ਕਿ ਸਿੱਖ ਲਈ ਉਸ ਦੇ ਕੇਸ ਜਾਨ ਤੋਂ ਵੀ ਪਿਆਰੇ ਹਨ। ਸਿੱਖ ਜਾਨ ਤਾਂ ਵਾਰ ਸਕਦਾ ਹੈ, ਲੇਕਿਨ ਕੇਸਾਂ ਦੀ ਬੇਅਦਬੀ ਨਹੀਂ ਸਹਾਰ ਸਕਦਾ।

ਸ਼ਹੀਦ ਭਾਈ ਤਾਰੂ ਸਿੰਘ ਜੀ ਸਿੱਖ ਕੌਮ ਦੇ ਆਦਰਸ਼ ਹਨ। ਉਨ੍ਹਾਂ ਦਾ ਜੀਵਨ ਸੰਗਤਾਂ ਲਈ ਪ੍ਰੇਰਣਾ ਸਰੋਤ ਹੈ। ਖ਼ਾਸਕਰ ਨੌਜੁਆਨ ਪੀੜ੍ਹੀ ਲਈ ਭਾਈ ਤਾਰੂ ਸਿੰਘ ਜੀ ਦਾ ਜੀਵਨ ਵੱਡੇ ਮਹੱਤਵ ਵਾਲਾ ਹੈ। ਨੌਜੁਆਨੀ ਨੂੰ ਸਿੱਖੀ ਸਰੂਪ ਵਿਚ ਪਰਪੱਕ ਕਰਨ ਲਈ ਅਜਿਹੇ ਸੂਰਮਿਆਂ ਦੀ ਜੀਵਨ ਗਾਥਾ ਅਹਿਮ ਹੁੰਦੀ ਹੈ। ਵਰਤਮਾਨ ਸਮੇਂ ਅੰਦਰ ਸਿੱਖੀ ਸਰੂਪ ਤੋਂ ਕਿਨਾਰਾ ਕਰਦੇ ਜਾ ਰਹੇ ਬੱਚਿਆਂ ਅਤੇ ਨੌਜੁਆਨਾਂ ਨੂੰ ਸਮਝਣਾ ਚਾਹੀਦਾ ਹੈ ਕਿ ਭਾਈ ਤਾਰੂ ਸਿੰਘ ਜੀ ਨੇ ਗੁਰੂ ਸਾਹਿਬ ਜੀ ਦੇ ਦਿੱਤੇ ਹੋਏ ਸਰੂਪ ਨੂੰ ਆਪਣੀ ਜਾਨ ਤੋਂ ਵੱਧ ਪਿਆਰਾ ਸਮਝਿਆ ਅਤੇ ਸਾਡਾ ਵੀ ਪਰਮ ਧਰਮ ਕਰਤੱਵ ਇਹ ਹੈ ਕਿ ਅਸੀਂ ਗੁਰੂ ਬਖ਼ਸ਼ੀ ਜੀਵਨ-ਜਾਚ ਦੇ ਧਾਰਨੀ ਬਣੀਏ। ■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

**ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:**

* **ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ**
* **ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ**
* **ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ**
* **ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ**
* **ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ**
* **ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ**

੧ੳ ਵਾਹਿਗੁਰੂ ਜੀ ਕੀ ਫ਼ਤਹਿ ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ

ਨੰ: 22556 ਮਿਤੀ: 26-9-2020

ਸਮੂਹ ਮੈਂਬਰ ਸਾਹਿਬਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ ।

ਪ੍ਰਯੋਜਨ : ਜਨਰਲ ਇਕੱਤਰਤਾ ੨੮ ਸਤੰਬਰ, ੨੦੨੦
(ਬਜਟ, ਸਪਲੀਮੈਂਟਰੀ ਬਜਟ)

ਸ੍ਰੀਮਾਨ ਜੀ/ਬੀਬੀ ਜੀ,

ਇਸ ਦਫ਼ਤਰ ਦੀ ਰਜਿਸਟਰਡ ਪੱਤ੍ਰਿਕਾ ਨੰ: ੨੨੩੧੯ ਮਿਤੀ ੦੭-੯-੨੦੨੦ ਦੇ ਆਧਾਰਪੁਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ੧੩ ਅੱਸੂ ਸੰਮਤ ਨਾਨਕਸ਼ਾਹੀ ੫੫੨ (ਮਿਤੀ ੨੮ ਸਤੰਬਰ, ੨੦੨੦) ਦਿਨ ਸੋਮਵਾਰ ਨੂੰ ਬਾਅਦ ਦੁਪਹਿਰ ੦੧.੦੦ ਵਜੇ ਬਜਟ ਸਮਾਗਮ ਹੋ ਰਿਹਾ ਹੈ । ਇਸ ਸਬੰਧ ਵਿਚ ਏਜੰਡੇ ਦੀ ਆਈਟਮ ਨੰਬਰ ੧ ਦੇ ਭਾਗ ੳ, ਅ ਦੇ ਸੋਧ ਉਪਰੰਤ ਬਜਟ ਸਾਲ ੨੦੨੦-੨੦੨੧ ਸਪਲੀਮੈਂਟਰੀ ਬਜਟ ਸਾਲ ੨੦੧੮-੨੦੧੯ ਅਤੇ ੨੦੧੯-੨੦੨੦ ਅਤੇ ਭਾਗ ੲ ਅਤੇ ਸ ਦੀ ਆਮਦਨ ਅਤੇ ਖਰਚ ਦੇ ਸੰਖੇਪ ਵੇਰਵੇ ਵੀ ਸੋਧ ਉਪਰੰਤ ਭਾਗ (ੳ) ਵਿਚ ਸ਼ਾਮਿਲ ਕਰਦਿਆਂ ਨਾਲ ਭੇਜੇ ਜਾ ਰਹੇ ਹਨ ।

੧. ਸੋਧ ਬਜਟ ਸਾਲ ੨੦੨੦-੨੦੨੧

(ੳ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ/ਟਰੱਸਟ ਫ਼ੰਡਜ਼/ਵਿਦਿਆ ਫ਼ੰਡ/ਪ੍ਰਿੰਟਿਗ ਪ੍ਰੈੱਸਾਂ ਦੇ ਬਜਟ ਅਤੇ ਸੰਖੇਪ ਵੇਰਵਾ ਗੁਰਦੁਆਰਾ ਸਾਹਿਬ ਸੈਕਸ਼ਨ ੮੫ ਅਤੇ ਸੰਖੇਪ ਵੇਰਵਾ ਵਿਦਿਅਕ ਅਦਾਰੇ)

(ਅ) ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ।

(ੲ) ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੮੫ ਦੇ ਸਮੂਹ ਗੁਰਦੁਆਰਾ ਸਾਹਿਬਾਨ (ਸਿੱਧਾ ਪ੍ਰਬੰਧ ਅਤੇ ਗੁਰਦੁਆਰਾ ਸਾਹਿਬਾਨ ਨਾਲ ਅਟੈਚ ਆਦਿ) ਆਪ ਜੀ ਪਾਸ ਪਹਿਲਾਂ ਹੀ ਭੇਜੇ ਜਾ ਚੁੱਕੇ ਹਨ ।

(ਸ) ਵਿਦਿਅਕ ਅਦਾਰੇ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪ੍ਰਬੰਧ ਅਧੀਨ ਚੱਲ ਰਹੇ ਸਮੂਹ ਸਕੂਲ, ਕਾਲਜ ਅਤੇ ਡਾਇਰੈਕਟਰ ਆਫ਼ ਐਜੂਕੇਸ਼ਨ) ਆਪ ਜੀ ਪਾਸ ਪਹਿਲਾਂ ਹੀ ਭੇਜੇ ਜਾ ਚੁੱਕੇ ਹਨ ।

੨. ਸਪਲੀਮੈਂਟਰੀ ਬਜਟ ਸਾਲ ੨੦੧੮-੨੦੧੯ ਅਤੇ ੨੦੧੯-੨੦੨੦.

ਧੰਨਵਾਦ ਸਹਿਤ

ਸ਼ੁਭਚਿੰਤਕ
(ਮਹਿੰਦਰ ਸਿੰਘ)
ਸਕੱਤਰ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ ।

ੴ ਸਤਿਗੁਰ ਪ੍ਰਸਾਦਿ॥
ਕਾਰਵਾਈ ਜਨਰਲ ਸਮਾਗਮ (ਬਜਟ ਇਜਲਾਸ)
੧੩ ਅੱਸੂ ਸੰਮਤ ਨਾਨਕਸ਼ਾਹੀ ੫੫੨
੨੮ ਸਤੰਬਰ ੨੦੨੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਜਿਸਟਰਡ ਪੱਤਰ ਨੰਬਰ ੨੨੩੧੬ ਮਿਤੀ ੦੭-੦੯-੨੦੨੦ ਰਾਹੀਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਬਜਟ ਸਮਾਗਮ ਦੀ ਇਕੱਤਰਤਾ ੧੩ ਅੱਸੂ ਸੰਮਤ ਨਾਨਕਸ਼ਾਹੀ ੫੫੨ (ਮੁਤਾਬਿਕ ੨੮ ਸਤੰਬਰ ੨੦੨੦) ਦਿਨ ਸੋਮਵਾਰ ਨੂੰ ਬਾਅਦ ਦੁਪਹਿਰ ੧.੦੦ ਵਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰ. ਗੋਬਿੰਦ ਸਿੰਘ ਜੀ 'ਲੌਂਗੋਵਾਲ' ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਕੱਤਰਤਾ ਵਿੱਚ ਹੇਠ ਲਿਖੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸ਼ਾਮਿਲ ਹੋਏ:-

| ਸੀ.ਨੰ. | ਹਲਕਾ ਨੰ:/ਨਾਮ ਹਲਕਾ | | ਨਾਮ ਮੈਂਬਰ ਸਾਹਿਬਾਨ |
|---|---|---|---|
| **ਹਿਮਾਚਲ ਪ੍ਰਦੇਸ਼** | | | |
| ੧ | ਸ਼ਿਮਲਾ | | ਸ੍ਰ. ਦਲਜੀਤ ਸਿੰਘ ਜੀ |
| **ਹਰਿਆਣਾ ਰਾਜ** | | | |
| ੨ | ੪/੧ | ਯੁਮਨਾ ਨਗਰ | ਸ੍ਰ. ਬਲਦੇਵ ਸਿੰਘ |
| ੩ | ੬ | ਕਰਨਾਲ | ਸ੍ਰ: ਭੁਪਿੰਦਰ ਸਿੰਘ ਜੀ |
| ੪ | ੮/੧ | ਹਿਸਾਰ | ਸ੍ਰ. ਬਲਦੇਵ ਸਿੰਘ ਜੀ |
| ੫ | ੮/੨ | ਹਿਸਾਰ | ਬੀਬੀ ਅਮਰਜੀਤ ਕੌਰ ਜੀ |
| ੬ | ੯ | ਸਰਸਾ | ਸ੍ਰ. ਗੁਰਮੀਤ ਸਿੰਘ ਜੀ |
| ੭ | ੧੦ | ਡੱਬਵਾਲੀ | ਸ੍ਰ. ਜਗਸੀਰ ਸਿੰਘ ਜੀ |
| **ਪੰਜਾਬ ਰਾਜ** | | | |
| **ਜ਼ਿਲ੍ਹਾ ਮੁਕਤਸਰ ਸਾਹਿਬ** | | | |
| ੮ | ੧੧/੨. | ਮਲੋਟ | ਸ੍ਰ: ਬਿੱਕਰ ਸਿੰਘ ਜੀ |
| ੯ | ੧੨/੧ | ਗਿੱਦੜਬਾਹਾ | ਸ੍ਰ. ਗੁਰਪਾਲ ਸਿੰਘ ਜੀ |
| ੧੦ | ੧੨/੨. | ਗਿੱਦੜਬਾਹਾ | ਬੀਬੀ ਕਿਰਨਵੀਰ ਕੌਰ ਜੀ |
| ੧੧ | ੧੩ | ਦੋਦਾ | ਸ੍ਰ. ਨਵਤੇਜ ਸਿੰਘ ਜੀ |
| ੧੨ | ੧੪ | ਮੁਕਤਸਰ ਸਾਹਿਬ | ਸ੍ਰ.ਸੁਖਦਰਸ਼ਨ ਸਿੰਘ ਜੀ |
| **ਜ਼ਿਲ੍ਹਾ ਫਿਰੋਜ਼ਪੁਰ** | | | |
| ੧੩ | ੧੫/੧ | ਅਬੋਹਰ | ਸ੍ਰ: ਕੌਰ ਸਿੰਘ ਜੀ |
| ੧੪ | ੧੫/੨ | ਅਬੋਹਰ | ਬੀਬੀ ਪਰਮਿੰਦਰ ਕੌਰ ਜੀ |
| ੧੫ | ੧੭ | ਜਲਾਲਾਬਾਦ | ਸ੍ਰ. ਦਰਸ਼ਨ ਸਿੰਘ ਜੀ |
| ੧੬ | ੧੮ | ਮਮਦੋਟ | ਸ੍ਰ. ਪ੍ਰੀਤਮ ਸਿੰਘ ਜੀ |
| ੧੭ | ੧੯/੧ | ਫਿਰੋਜ਼ਪੁਰ | ਸ੍ਰ. ਦਰਸ਼ਨ ਸਿੰਘ ਜੀ |
| ੧੮. | ੧੯/੨ | ਫਿਰਜ਼ਪੁਰ | ਸ੍ਰ. ਬਲਵਿੰਦਰ ਸਿੰਘ ਜੀ |
| ੧੯. | ੨੦/੧ | ਤਲਵੰਡੀ ਭਾਈ | ਸ੍ਰ. ਸਤਪਾਲ ਸਿੰਘ ਜੀ |
| ੨੦ | ੨੦/੨ | ਤਲਵੰਡੀ ਭਾਈ | ਬੀਬੀ ਜਸਵਿੰਦਰ ਕੌਰ ਜੀ |
| ੨੧ | ੨੧ | ਜ਼ੀਰਾ | ਸ੍ਰ. ਗੁਰਮੀਤ ਸਿੰਘ ਜੀ |
| **ਜ਼ਿਲ੍ਹਾ ਮੋਗਾ** | | | |
| ੨੨ | ੨੫ | ਨਿਹਾਲ ਸਿੰਘ ਵਾਲਾ | ਸ੍ਰ. ਗੁਰਮੇਲ ਸਿੰਘ ਜੀ |

| | | | |
|---|---|---|---|
| ੨੩ | ੨੬ | ਬਾਘਾ ਪੁਰਾਣਾ | ਸ੍ਰ. ਸੁਖਹਰਪ੍ਰੀਤ ਸਿੰਘ ਜੀ |
| **ਜ਼ਿਲ੍ਹਾ** | **ਫਰੀਦਕੋਟ** | | |
| ੨੪ | ੨੮/੨ | ਫਰੀਦਕੋਟ | ਬੀਬੀ ਗੁਰਿੰਦਰ ਕੌਰ ਜੀ |
| ੨੫ | ੨੯ | ਕੋਟਕਪੂਰਾ | ਸ੍ਰ. ਸ਼ੇਰ ਸਿੰਘ ਜੀ |
| **ਜ਼ਿਲ੍ਹਾ** | **ਬਠਿੰਡਾ** | | |
| ੨੬ | ੩੨/੨ | ਰਾਮਪੁਰਾ ਫੂਲ | ਬੀਬੀ ਜਸਪਾਲ ਕੌਰ ਜੀ |
| ੨੭ | ੩੪/੨ | ਬੱਲੂਆਣਾ | ਬੀਬੀ ਜੋਗਿੰਦਰ ਕੌਰ ਜੀ |
| ੨੮ | ੩੬ | ਮੌੜ | ਸ੍ਰ. ਗੁਰਤੇਜ ਸਿੰਘ ਜੀ |
| **ਜ਼ਿਲ੍ਹਾ** | **ਮਾਨਸਾ** | | |
| ੨੯ | ੩੭. | ਸਰਦੂਲਗੜ੍ਹ | ਸ੍ਰ: ਸੁਰਜੀਤ ਸਿੰਘ ਜੀ |
| ੩੦ | ੩੮/੧ | ਮਾਨਸਾ | ਸ੍ਰ: ਮਿੱਠੂ ਸਿੰਘ ਜੀ |
| ੩੧ | ੩੯ | ਜੋਗਾ | ਸ੍ਰ. ਗੁਰਪ੍ਰੀਤ ਸਿੰਘ ਜੀ |
| **ਜ਼ਿਲ੍ਹਾ** | **ਸੰਗਰੂਰ** | | |
| ੩੨ | ੪੧ | ਮੂਨਕ | ਬੀਬੀ ਪਰਮਜੀਤ ਕੌਰ ਜੀ |
| ੩੩ | ੪੨/੨ | ਸੁਨਾਮ | ਬੀਬੀ ਜਸਪਾਲ ਕੌਰ ਜੀ |
| ੩੪ | ੪੩/੧ | ਲੌਂਗੋਵਾਲ | ਸ੍ਰ. ਗੋਬਿੰਦ ਸਿੰਘ ਜੀ |
| ੩੫ | ੪੩/੨ | ਲੌਂਗੋਵਾਲ | ਸ੍ਰ. ਮਲਕੀਤ ਸਿੰਘ ਜੀ |
| ੩੬ | ੪੪ | ਬਰਨਾਲਾ | ਸ੍ਰ. ਪਰਮਜੀਤ ਸਿੰਘ ਜੀ |
| ੩੭ | ੪੫ | ਭਦੌੜ | ਸ੍ਰ. ਬਲਦੇਵ ਸਿੰਘ ਜੀ |
| ੩੮ | ੪੬/੧ | ਚੰਨਣਵਾਲ | ਸੰਤ ਦਲਵਾਰ ਸਿੰਘ ਜੀ |
| ੩੯ | ੪੬/੨ | ਚੰਨਣਵਾਲ | ਸੰਤ ਬਲਬੀਰ ਸਿੰਘ ਜੀ |
| ੪੦ | ੪੭/੨ | ਧੂਰੀ | ਬੀਬੀ ਸ਼ਰਨਜੀਤ ਕੌਰ ਜੀ |
| ੪੧ | ੪੯ | ਅਮਰਗੜ੍ਹ | ਸ੍ਰ. ਭੁਪਿੰਦਰ ਸਿੰਘ ਜੀ |
| ੪੨ | ੫੧/੧ | ਦਿੜ੍ਹਬਾ | ਸ੍ਰ. ਹਰਦੇਵ ਸਿੰਘ ਜੀ |
| ੪੩ | ੫੧/੨ | ਦਿੜ੍ਹਬਾ | ਬੀਬੀ ਮਲਕੀਤ ਕੌਰ ਜੀ |
| **ਜ਼ਿਲ੍ਹਾ** | **ਪਟਿਆਲਾ** | | |
| ੪੪ | ੫੨ | ਸਮਾਣਾ | ਸ੍ਰ. ਨਿਰਮਲ ਸਿੰਘ ਜੀ |
| ੪੫ | ੫੩/੧ | ਨਾਭਾ | ਸ੍ਰ. ਕੁਲਦੀਪ ਸਿੰਘ ਜੀ |
| ੪੬. | ੫੪ | ਭਾਦਸੋਂ | ਸ੍ਰ. ਸਤਵਿੰਦਰ ਸਿੰਘ ਜੀ |
| ੪੭ | ੫੬ | ਪਟਿਆਲਾ ਸ਼ਹਿਰ | ਸ੍ਰ. ਸਵਿੰਦਰ ਸਿੰਘ ਜੀ |
| ੪੮. | ੫੭/੧ | ਸਨੌਰ | ਸ੍ਰ. ਜਸਮੇਰ ਸਿੰਘ ਜੀ |
| ੪੯. | ੫੭/੨ | ਸਨੌਰ | ਬੀਬੀ ਕੁਲਦੀਪ ਕੌਰ ਜੀ |
| ੫੦. | ੫੯ | ਰਾਜਪੁਰਾ | ਸ੍ਰ. ਸੁਰਜੀਤ ਸਿੰਘ ਜੀ |
| **ਜ਼ਿਲ੍ਹਾ** | **ਫਤਹਿਗੜ੍ਹ** | **ਸਾਹਿਬ** | |
| ੫੧. | ੬੦ | ਫਤਹਿਗੜ੍ਹ ਸਾਹਿਬ | ਸ੍ਰ. ਗੁਰਪ੍ਰੀਤ ਸਿੰਘ ਜੀ |
| ੫੨ | ੬੧/੧ | ਬੱਸੀ ਪਠਾਣਾਂ | ਸ੍ਰ. ਰਣਧੀਰ ਸਿੰਘ ਜੀ |
| ੫੩ | ੬੧/੨ | ਬੱਸੀ ਪਠਾਣਾ | ਸ੍ਰ. ਅਵਤਾਰ ਸਿੰਘ ਜੀ |
| ੫੪ | ੬੨ | ਅਮਲੋਹ | ਸ੍ਰ. ਰਵਿੰਦਰ ਸਿੰਘ ਜੀ |
| **ਜ਼ਿਲ੍ਹਾ** | **ਲੁਧਿਆਣਾ** | | |
| ੫੫ | ੬੩ | ਖੰਨਾ | ਸ੍ਰ. ਦਵਿੰਦਰ ਸਿੰਘ ਜੀ |

| | | | |
|---|---|---|---|
| ੫੬ | ੬੪ | ਪਾਇਲ | ਸ੍ਰ. ਰਘਬੀਰ ਸਿੰਘ ਜੀ |
| ੫੭ | ੬੫/੧ | ਦੋਰਾਹਾ | ਸ੍ਰ. ਚਰਨ ਸਿੰਘ ਜੀ |
| ੫੮ | ੬੫/੨ | ਦੋਰਾਹਾ | ਸ੍ਰ. ਹਰਪਾਲ ਸਿੰਘ ਜੀ |
| ੫੯ | ੬੬ | ਪੱਖੋਵਾਲ | ਸ੍ਰ. ਹਰਪ੍ਰੀਤ ਸਿੰਘ ਜੀ |
| ੬੦ | ੬੮/੧ | ਜਗਰਾਉਂ | ਸ੍ਰ. ਗੁਰਚਰਨ ਸਿੰਘ ਜੀ |
| ੬੧ | ੬੯ | ਸਿਧਵਾਂ ਬੇਟ | ਸ੍ਰ. ਜਸਵੰਤ ਸਿੰਘ ਜੀ |
| ੬੨ | ੭੧ | ਲੁਧਿਆਣਾ ( ਦੱਖਣੀ) | ਸ੍ਰ. ਬਲਵਿੰਦਰ ਸਿੰਘ ਜੀ |
| ੬੩ | ੭੨/੨ | ਲੁਧਿਆਣਾ (ਪੱਛਮੀ) | ਬੀਬੀ ਰਜਿੰਦਰ ਕੌਰ ਜੀ |
| ੬੪ | ੭੪ | ਲੁਧਿਆਣਾ (ਦਿਹਾਤੀ) | ਸ੍ਰ. ਰਣਜੀਤ ਸਿੰਘ ਜੀ |
| ੬੫. | ੭੫/੧ | ਸਮਰਾਲਾ | ਸ੍ਰ. ਸਰਬੰਸ ਸਿੰਘ ਜੀ |
| **ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ** | | | |
| ੬੬ | ੭੬/੧ | ਬਲਾਚੌਰ | ਸ੍ਰ. ਮਹਿੰਦਰ ਸਿੰਘ ਜੀ |
| ੬੭ | ੭੬/੨ | ਬਲਾਚੌਰ | ਸ੍ਰ. ਗੁਰਬਖਸ਼ ਸਿੰਘ ਜੀ |
| **ਜ਼ਿਲ੍ਹਾ: ਜਲੰਧਰ** | | | |
| ੬੮ | ੮੦/੨ | ਸ਼ਾਹਕੋਟ | ਸ੍ਰ. ਬਲਦੇਵ ਸਿੰਘ ਜੀ |
| ੬੯ | ੮੧/੧ | ਆਦਮਪੁਰ | ਸ੍ਰ. ਪਰਮਜੀਤ ਸਿੰਘ ਜੀ |
| ੭੦ | ੮੨ | ਜਲੰਧਰ | ਸ੍ਰ. ਕੁਲਵੰਤ ਸਿੰਘ ਜੀ |
| ੭੧ | ੮੩/੧ | ਕਰਤਾਰਪੁਰ | ਸ੍ਰ. ਰਣਜੀਤ ਸਿੰਘ ਜੀ |
| ੭੨ | ੮੩/੨ | ਕਰਤਾਰਪੁਰ | ਬੀਬੀ ਗੁਰਮੀਤ ਕੌਰ ਜੀ |
| **ਜ਼ਿਲ੍ਹਾ ਕਪੂਰਥਲਾ** | | | |
| ੭੩ | ੮੪/੧ | ਫਗਵਾੜਾ | ਸ੍ਰ. ਸਰਵਣ ਸਿੰਘ ਜੀ |
| ੭੪ | ੮੪/੨ | ਫਗਵਾੜਾ | ਬੀਬੀ ਗੁਰਪ੍ਰੀਤ ਕੌਰ ਜੀ |
| ੭੫ | ੮੬ | ਭੁਲੱਥ | ਬੀਬੀ ਜਗੀਰ ਕੌਰ ਜੀ |
| **ਜ਼ਿਲ੍ਹਾ: ਸ੍ਰੀ ਅੰਮ੍ਰਿਤਸਰ** | | | |
| ੭੬ | ੮੮/੧ | ਖਡੂਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| ੭੭ | ੮੮/੨ | ਖਡੂਰ ਸਾਹਿਬ | ਸ੍ਰ. ਬਲਵਿੰਦਰ ਸਿੰਘ ਜੀ |
| ੭੮ | ੮੯ | ਨੌਸ਼ਹਿਰਾ ਪਨੂੰਆਂ | ਸ੍ਰ. ਗੁਰਬਚਨ ਸਿੰਘ ਜੀ |
| ੭੯ | ੯੦/੨ | ਪੱਟੀ | ਬੀਬੀ ਹਰਜਿੰਦਰ ਕੌਰ ਜੀ |
| ੮੦ | ੯੨ | ਭਿੱਖੀਵਿੰਡ | ਸ੍ਰ. ਮਨਜੀਤ ਸਿੰਘ ਜੀ |
| ੮੧ | ੯੪ | ਝਬਾਲ ਕਲਾਂ | ਸ੍ਰ. ਨਿਰਮਲ ਸਿੰਘ ਜੀ |
| ੮੨ | ੯੫/੧ | ਵੇਰਕਾ | ਸ੍ਰ. ਮੰਗਵਿੰਦਰ ਸਿੰਘ ਜੀ |
| ੮੩ | ੯੫/੨ | ਵੇਰਕਾ | ਸ੍ਰ. ਗੁਰਿੰਦਰਪਾਲ ਸਿੰਘ ਜੀ |
| ੮੪ | ੯੬ | ਅੰਮ੍ਰਿਤਸਰ (ਪੂਰਬੀ) | ਸ੍ਰ. ਹਰਜਾਪ ਸਿੰਘ ਜੀ |
| ੮੫ | ੯੭ | ਅੰਮ੍ਰਿਤਸਰ (ਕੇਂਦਰੀ) | ਸ੍ਰ. ਰਜਿੰਦਰ ਸਿੰਘ ਜੀ |
| ੮੬ | ੯੮/੧ | ਅੰਮ੍ਰਿਤਸਰ (ਪੱਛਮੀ) | ਸ੍ਰ. ਬਾਵਾ ਸਿੰਘ ਜੀ |
| ੮੭ | ੯੮/੨ | ਅੰਮ੍ਰਿਤਸਰ ਸ਼ਹਿਰ (ਪੱਛਮੀ) | ਬੀਬੀ ਕਿਰਨਜੋਤ ਕੌਰ ਜੀ |
| ੮੮ | ੯੯/੧ | ਚੋਗਾਵਾਂ | ਸ੍ਰ. ਸੁਰਜੀਤ ਸਿੰਘ ਜੀ |
| ੮੯ | ੯੯/੨ | ਚੋਗਾਵਾਂ | ਬੀਬੀ ਬਲਵਿੰਦਰ ਕੌਰ ਜੀ |
| ੯੦ | ੧੦੦ | ਅਜਨਾਲਾ | ਸ੍ਰ. ਅਮਰੀਕ ਸਿੰਘ ਜੀ |
| ੯੧ | ੧੦੧/੧ | ਗੁਰੂ ਕਾ ਬਾਗ | ਸ੍ਰ. ਜੋਧ ਸਿੰਘ ਜੀ |

| | | | |
|---|---|---|---|
| ੯੨ | ੧੦੧/੨ | ਗੁਰੂ ਕਾ ਬਾਗ | ਬੀਬੀ ਸਵਰਨ ਕੌਰ ਜੀ |
| ੯੩ | ੧੦੨/੧ | ਜੰਡਿਆਲਾ ਗੁਰੂ | ਸ੍ਰ. ਅਮਰਜੀਤ ਸਿੰਘ ਜੀ |
| ੯੪ | ੧੦੩ | ਮੱਤੇਵਾਲ | ਸ੍ਰ. ਭਗਵੰਤ ਸਿੰਘ ਜੀ |
| **ਜ਼ਿਲ੍ਹਾ:** | **ਗੁਰਦਾਸਪੁਰ** | | |
| ੯੫ | ੧੦੪ | ਸ੍ਰੀ ਹਰਿਗੋਬਿੰਦਪੁਰ | ਸ੍ਰ. ਸੁਰਜੀਤ ਸਿੰਘ ਜੀ |
| ੯੬ | ੧੦੫/੨ | ਬਟਾਲਾ | ਸ੍ਰ. ਗੁਰਨਾਮ ਸਿੰਘ ਜੀ |
| ੯੭ | ੧੦੭/੧ | ਡੇਰਾ ਬਾਬਾ ਨਾਨਕ | ਸ੍ਰ. ਅਮਰੀਕ ਸਿੰਘ ਜੀ |
| ੯੮ | ੧੦੭/੨ | ਡੇਰਾ ਬਾਬਾ ਨਾਨਕ | ਬੀਬੀ ਜੋਗਿੰਦਰ ਕੌਰ ਜੀ |
| ੯੯ | ੧੦੮/੨ | ਧਾਰੀਵਾਲ | ਬੀਬੀ ਜਸਬੀਰ ਕੌਰ ਜੀ |
| ੧੦੦ | ੧੦੯ | ਗੁਰਦਾਸਪੁਰ | ਸ੍ਰ. ਸੇਵਾ ਸਿੰਘ ਜੀ |
| **ਜਿਲ੍ਹਾ:** | **ਹੁਸ਼ਿਆਰਪੁਰ** | | |
| ੧੦੧ | ੧੧੧ | ਮੁਕੇਰੀਆਂ | ਸ੍ਰ. ਰਵਿੰਦਰ ਸਿੰਘ ਜੀ |
| ੧੦੨ | ੧੧੨ | ਦਸੂਹਾ | ਸ੍ਰ. ਤਾਰਾ ਸਿੰਘ ਜੀ |
| ੧੦੩ | ੧੧੩/੧ | ਸ਼ਾਮਚੁਰਾਸੀ | ਸ੍ਰ. ਹਰਜਿੰਦਰ ਸਿੰਘ ਜੀ |
| ੧੦੪ | ੧੧੪ | ਹੁਸ਼ਿਆਰਪੁਰ | ਸ੍ਰ. ਸੁਰਿੰਦਰ ਸਿੰਘ ਜੀ |
| ੧੦੫ | ੧੧੫/੨ | ਗੜ੍ਹਸ਼ੰਕਰ | ਬੀਬੀ ਰਣਜੀਤ ਕੌਰ ਜੀ |
| **ਜ਼ਿਲ੍ਹਾ:** | **ਰੋਪੜ** | | |
| ੧੦੬ | ੧੧੬/੧ | ਸ੍ਰੀ ਅਨੰਦਪੁਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ |
| **ਜ਼ਿਲ੍ਹਾ:** | **ਮੋਹਾਲੀ** | | |
| ੧੦੭ | ੧੧੮ | ਮੋਰਿੰਡਾ | ਸ੍ਰ. ਅਜਮੇਰ ਸਿੰਘ ਜੀ |
| ੧੦੮ | ੧੧੯ | ਖਰੜ | ਸ੍ਰ. ਚਰਨਜੀਤ ਸਿੰਘ ਜੀ |

**ਕੋਆਪਟਿਡ ਮੈਂਬਰ ਸਾਹਿਬਾਨ**

| | | | |
|---|---|---|---|
| ੧੦੯ | ੩ | ਪੰਜਾਬ | ਸ੍ਰ. ਕਰਨੈਲ ਸਿੰਘ ਜੀ |
| ੧੧੦ | ੪ | ਪੰਜਾਬ | ਸ੍ਰ. ਰਾਮ ਸਿੰਘ ਜੀ |
| ੧੧੧ | ੭ | ਰਾਜਸਥਾਨ | ਸ੍ਰ. ਸੁਰਜੀਤ ਸਿੰਘ ਜੀ |
| ੧੧੨ | ੯ | ਯੂ.ਪੀ. | ਸ੍ਰ. ਚਰਨਜੀਤ ਸਿੰਘ ਜੀ |

**ਹੈੱਡ ਮਨਿਸਟਰਜ਼ ਸਾਹਿਬਾਨ**

੧. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।

੨. ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ,ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।

੩. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।

੪. ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)।

ਬਜਟ ਇਜਲਾਸ ਦੇ ਆਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ (ਰੋਪੜ) ਨੇ ਕੀਤੀ ਅਤੇ ਆਰੰਭਤਾ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਲਿਆ। ਮੁੱਖ ਵਾਕ ਆਇਆ:-

**ਸੋਰਠਿ ਮਹਲਾ ੫**

**ਆਗੈ ਸੁਖੁ ਮੇਰੇ ਮੀਤਾ॥**

**ਪਾਛੇ ਆਨਦੁ ਪ੍ਰਭਿ ਕੀਤਾ॥** (ਅੰਗ ੬੨੯)

ਸ੍ਰ. ਮਹਿੰਦਰ ਸਿੰਘ ਸਕੱਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੋਦ ਵਿੱਚ

ਮਿਲ ਬੈਠੇ ਸਤਿਕਾਰਯੋਗ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ ਫਤਹਿ ਬੁਲਾਉਂਦਿਆਂ ਹਾਊਸ ਦੀ ਕਾਰਵਾਈ ਆਰੰਭ ਕੀਤੀ ਗਈ ਅਤੇ ਸੱਦੇ ਗਏ ਬਜਟ ਇਜਲਾਸ ਸਬੰਧੀ ਜਾਣਕਾਰੀ ਦਿੰਦਿਆਂ ਸਮੂੰਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਬਜਟ ਇਜਲਾਸ ਸਬੰਧੀ ਦਫਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਾਰੀ ਪੱਤਰ ਨੰਬਰ ੨੨੩੧੯ ਮਿਤੀ ੭ ਸਤੰਬਰ ੨੦੨੦ ਪੜ੍ਹ ਕੇ ਸੁਣਾਈ। ਸਕੱਤਰ ਸਾਹਿਬ ਵੱਲੋਂ ਹੇਠ ਲਿਖੇ ਮਤੇ ਹਾਊਸ ਵਿੱਚ ਪੇਸ਼ ਕੀਤੇ ਗਏ:-

(੧)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਜਨਰਲ ਸਮਾਗਮ ਦੀ ਇਕੱਤਰਤਾ ੧੨ ਮੱਘਰ ਸੰਮਤ ਨਾਨਕਸ਼ਾਹੀ ੫੫੧ (ਮੁਤਾਬਿਕ ੨੭ ਨਵੰਬਰ ੨੦੧੯) ਦੀ ਕਾਰਵਾਈ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੇ ਅੰਕ ਮਹੀਨਾ ਦਸੰਬਰ ੨੦੧੯ ਵਿੱਚ ਛਾਪ ਕੇ ਸਮੂੰਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਭੇਜੀ ਜਾ ਚੁੱਕੀ ਹੈ,ਪੁਸ਼ਟੀ ਲਈ ਪੇਸ਼ ਹੋਣ ਤੇ ਹਵਾਲੇ ਵਾਲੀ ਕਾਰਵਾਈ ਦੇ ਦੁਰੱਸਤ ਲਿਖਿਆਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਉਪਰੰਤ ਕਾਰਵਾਈ ਕੰਨਫਰਮ ਕਰਦਿਆਂ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ,ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਸਦੀਕੀ ਦਸਤਖਤ ਕਰਵਾਏ ਗਏ।

(੨)

ਦਫਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪੱਤਰ ਨੰਬਰ ੨੯੩੨੮ ਮਿਤੀ ੭-੩-੨੦੨੦ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸਬੰਧਤ ਸਮੂੰਹ ਅਦਾਰਿਆਂ ਦਾ ਸਾਲ ੨੦੨੦-੨੦੨੧ ਦਾ ਬਜਟ ਪ੍ਰਵਾਨ ਕਰਨ ਲਈ ਜਨਰਲ ਇਕੱਤਰਤਾ ਮਿਤੀ ੨੮ ਮਾਰਚ ੨੦੨੦ ਨੂੰ ਬੁਲਾਈ ਗਈ ਸੀ। ਪੂਰੇ ਭਾਰਤ ਵਿੱਚ ਲਾਕਡਾਊਨ ਅਤੇ ਪੰਜਾਬ ਵਿੱਚ ਲਗਾਏ ਗਏ ਕਰਫਿਊ ਕਾਰਨ ਬਜਟ ਸਬੰਧੀ ਜਨਰਲ ਇਕੱਤਰਤਾ ਨਹੀਂ ਹੋ ਸਕੀ, ਜਿਸ ਕਾਰਨ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੨੭੧, ਮਿਤੀ ੨੬-੦੩-੨੦੨੦ ਰਾਹੀਂ ਜਨਰਲ ਹਾਊਸ ਦੀ ਪ੍ਰਵਾਨਗੀ ਦੀ ਆਸ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸਬੰਧਤ ਅਦਾਰਿਆਂ ਧਰਮ ਪ੍ਰਚਾਰ ਕਮੇਟੀ, ਵਿੱਦਿਅਕ ਸੰਸਥਾਵਾਂ, ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫/੮੭, ਪ੍ਰੈੱਸਾਂ ਆਦਿ ਦੇ ਰੋਜ਼ਾਨਾ ਜ਼ਰੂਰੀ ਕੰਮ ਕਾਜ ਲਈ ੯੦ ਦਿਨ ਦੇ ਆਮਦਨ/ਖਰਚ ਦੀ ਪ੍ਰਵਾਨਗੀ ਦਿੱਤੀ ਗਈ ਸੀ।ਅੰਤ੍ਰਿੰਗ ਕਮੇਟੀ ਵੱਲੋਂ ਕਰੋਨਾ ਮਹਾਂਮਾਰੀ ਕਾਰਨ ਬਜਟ ਇਜਲਾਸ ਨਾ ਹੋਣ ਕਰਕੇ ੯੦ ਦਿਨ ਦੇ ਆਮਦਨ/ਖਰਚ ਦੀ ਦਿੱਤੀ ਪ੍ਰਵਾਨਗੀ ਪੁਸ਼ਟੀ ਲਈ ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਉਪਰੋਕਤ ਲਿਖਤ/ਦਰਜ ਅਨੁਸਾਰ ਅੰਤ੍ਰਿੰਗ ਕਮੇਟੀ ਵੱਲੋਂ ਰੋਜ਼ਾਨਾ ਦੇ ਕੰਮ ਕਾਜ ਲਈ ਜਨਰਲ ਹਾਊਸ ਦੀ ਪ੍ਰਵਾਨਗੀ ਦੀ ਆਸਪੁਰ ੯੦ ਦਿਨਾਂ ਦੇ ਆਮਦਨ/ਖਰਚ ਪ੍ਰਵਾਨ ਕਰਨ ਦੀ ਕੀਤੀ ਆਗਿਆ ਦੀ ਪੁਸ਼ਟੀ ਕੀਤੀ ਗਈ।

(੩)

ਦਫਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪੱਤਰ ਨੰਬਰ ੨੯੩੨੮ ਮਿਤੀ ੭-੩-੨੦੨੦ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸਬੰਧਤ ਸਮੂੰਹ ਅਦਾਰਿਆਂ ਦਾ ਸਾਲ ੨੦੨੦-੨੦੨੧ ਦਾ ਬਜਟ ਪ੍ਰਵਾਨ ਕਰਨ ਲਈ ਜਨਰਲ ਇਕੱਤਰਤਾ ਮਿਤੀ ੨੮ ਮਾਰਚ ੨੦੨੦ ਨੂੰ ਬੁਲਾਈ ਗਈ ਸੀ। ਪੂਰੇ ਭਾਰਤ ਵਿੱਚ ਲਾਕਡਾਊਨ ਅਤੇ ਪੰਜਾਬ ਵਿੱਚ ਲਗਾਏ ਗਏ ਕਰਫਿਊ ਕਾਰਨ ਬਜਟ ਸਬੰਧੀ ਜਨਰਲ ਇਕੱਤਰਤਾ ਨਹੀਂ ਹੋ ਸਕੀ, ਜਿਸ ਕਾਰਨ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੩੫੩, ਮਿਤੀ ੦੮-੦੬-੨੦੨੦ ਰਾਹੀਂ ਜਨਰਲ ਹਾਊਸ ਦੀ ਪ੍ਰਵਾਨਗੀ ਦੀ ਆਸ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸਬੰਧਤ ਅਦਾਰਿਆਂ ਧਰਮ ਪ੍ਰਚਾਰ ਕਮੇਟੀ, ਵਿੱਦਿਅਕ ਸੰਸਥਾਵਾਂ, ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫/੮੭, ਪ੍ਰੈੱਸਾਂ ਆਦਿ ਦੇ ਰੋਜ਼ਾਨਾ ਜ਼ਰੂਰੀ ਕੰਮ ਕਾਜ ਲਈ ਅੱਗੋਂ ਹੋਰ ੯੦ ਦਿਨ ਦੇ ਆਮਦਨ/ਖਰਚ ਦੀ ਪ੍ਰਵਾਨਗੀ ਦਿੱਤੀ ਗਈ ਸੀ।ਅੰਤ੍ਰਿੰਗ ਕਮੇਟੀ ਵੱਲੋਂ ਕਰੋਨਾ ਮਹਾਂਮਾਰੀ ਕਾਰਨ ਬਜਟ ਇਜਲਾਸ ਨਾ ਹੋਣ ਕਰਕੇ ਅੱਗੋਂ ਹੋਰ ੯੦ ਦਿਨ ਦੇ ਆਮਦਨ/ਖਰਚ ਦੀ ਦਿੱਤੀ ਪ੍ਰਵਾਨਗੀ ਪੁਸ਼ਟੀ ਲਈ ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਉਪਰੋਕਤ ਲਿਖਤ/ਦਰਜ ਅਨੁਸਾਰ ਅੰਤ੍ਰਿੰਗ ਕਮੇਟੀ ਵੱਲੋਂ ਰੋਜ਼ਾਨਾ ਦੇ ਕੰਮ ਕਾਜ ਲਈ ਜਨਰਲ ਹਾਊਸ ਦੀ ਪ੍ਰਵਾਨਗੀ ਦੀ ਆਸਪੁਰ ੯੦ ਦਿਨਾਂ ਦੇ ਆਮਦਨ/ਖਰਚ ਪ੍ਰਵਾਨ ਕਰਨ ਦੀ ਕੀਤੀ ਆਗਿਆ ਦੀ ਪੁਸ਼ਟੀ ਕੀਤੀ ਗਈ।

ਸਕੱਤਰ ਸਾਹਿਬ ਵੱਲੋਂ ਉਪਰੋਕਤ ਪੇਸ਼ ਕੀਤੇ ਮਤਿਆਂ ਦੀ ਹਾਊਸ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ।

ਹਾਊਸ ਦੀ ਕਾਰਵਾਈ ਨੂੰ ਅੱਗੇ ਵਧਾਉਂਦਿਆਂ ਸ੍ਰ. ਮਹਿੰਦਰ ਸਿੰਘ ਸਕੱਤਰ ਸਾਹਿਬ ਵੱਲੋਂ ਪਿੱਛਲੇ ਸਮੇਂ ਦੌਰਾਨ ਪੰਥ ਤੋਂ ਵਿਛੜੀਆਂ ਨਾਮਵਾਰ ਸਖ਼ਸ਼ੀਅਤਾਂ ਨੂੰ ਸ਼ਰਧਾਜਲੀ ਵੱਜੋਂ ਸ਼ੋਕ ਮਤੇ ਹਾਊਸ ਵਿੱਚ ਪੇਸ਼ ਕਰਨ ਲਈ ਪ੍ਰਧਾਨ ਸਾਹਿਬ ਨੂੰ ਬੇਨਤੀ

ਕੀਤੀ। ਪ੍ਰਧਾਨ ਸਾਹਿਬ ਵੱਲੋਂ ਹੇਠ ਲਿਖੇ ਅਨੁਸਾਰ ਸ਼ੋਕ ਮਤੇ ਪੇਸ਼ ਕੀਤੇ, ਜਿਸ ਦੀ ਪ੍ਰਵਾਨਗੀ ਹਾਊਸ ਵੱਲੋਂ ਦਿੱਤੀ ਗਈ।

(੪)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਜਥੇਦਾਰ ਅਵਤਾਰ ਸਿੰਘ ਜੀ 'ਮੱਕੜ' ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਜਥੇਦਾਰ ਅਵਤਾਰ ਸਿੰਘ ਜੀ 'ਮੱਕੜ' ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਹਨਾਂ ਵੱਲੋਂ ਲਗਾਤਾਰ ਗਿਆਰਾਂ ਸਾਲ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਸੇਵਾ ਦੌਰਾਨ ਕੀਤੇ ਗਏ ਵਡਮੁੱਲੇ ਕਾਰਜਾਂ ਗੁਰਮਤਿ ਵਿਦਿਆਲੇ, ਪੰਜਾਬ ਅਤੇ ਬਾਹਰਲੇ ਸੂਬਿਆਂ ਵਿੱਚ ਸਿੱਖ ਮਿਸ਼ਨਾਂ ਦੀ ਸਥਾਪਨਾ ਅਤੇ ਖਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਅਤੇ ਹੋਰ ਇੰਸਟੀਚਿਊਟ ਸਥਾਪਤ ਕਰਨ ਅਤੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਖੇਤਰ ਅਤੇ ਗੁਰਦੁਆਰਾ ਸਾਹਿਬਾਨ ਦੇ ਉਸਾਰੂ ਪ੍ਰਬੰਧ, ਵਿਦਿਆ ਦੇ ਖੇਤਰ ਵਿੱਚ ਸੁਧਾਰ ਕਰਨ ਲਈ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਜਥੇਦਾਰ ਅਵਤਾਰ ਸਿੰਘ ਜੀ 'ਮੱਕੜ' ਵੱਲੋਂ ਕੀਤੇ ਪੰਥਕ ਤੇ ਸਮਾਜਿਕ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੫)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਸਾਬਕਾ ਜਥੇਦਾਰ, ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਹਨਾਂ ਨੇ ਦਮਦਮੀ ਟਕਸਾਲ ਦੇ ਤਤਕਾਲੀ ਮੁੱਖੀ ਸੰਤ ਗਿਆਨੀ ਕਰਤਾਰ ਸਿੰਘ ਜੀ ਦੀ ਦੇਖ ਰੇਖ ਹੇਠ ਗੁਰਮਤਿ ਦੀ ਸਿੱਖਿਆ ਪ੍ਰਾਪਤ ਕੀਤੀ। ਇਨ੍ਹਾਂ ਨੇ ਦੇਸ-ਵਿਦੇਸ਼ ਅੰਦਰ ਸਿੱਖੀ ਦੇ ਪ੍ਰਚਾਰ ਲਈ ਵਡਮੁੱਲਾ ਯੋਗਦਾਨ ਪਾਇਆ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਵੱਲੋਂ ਕੀਤੇ ਪੰਥਕ ਤੇ ਸਮਾਜਿਕ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੬)

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਕੰਵਲਇੰਦਰ ਸਿੰਘ ਜੀ ਠੇਕੇਦਾਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜਹਾਰ ਕਰਦਾ ਹੈ। ਸ੍ਰ. ਕੰਵਲਇੰਦਰ ਸਿੰਘ ਜੀ ਠੇਕੇਦਾਰ ਨੇ ਲੰਮਾ ਸਮਾਂ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਮੈਂਬਰ ਵੱਜੋਂ ਸੇਵਾ ਨਿਭਾਈ। ਸ੍ਰ. ਕੰਵਲਇੰਦਰ ਸਿੰਘ ਜੀ ਠੇਕੇਦਾਰ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇੰਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਖੇਤਰ ਅਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿੱਚ ਸੁਧਾਰ ਕਰਨ ਲਈ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਕੰਵਲਇੰਦਰ ਸਿੰਘ ਜੀ ਠੇਕੇਦਾਰ ਵੱਲੋਂ ਕੀਤੇ ਪੰਥਕ ਤੇ ਸਮਾਜਿਕ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੭)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸੱਜਣ ਸਿੰਘ ਜੀ ਬੱਜੂਮਾਨ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ. ਸੱਜਣ ਸਿੰਘ ਜੀ ਬੱਜੂਮਾਨ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ, ਵਿੱਦਿਆ ਅਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਸੁਧਾਰ ਲਈ ਕਈ ਅਹਿਮ ਉਪਰਾਲੇ ਕੀਤੇ ਸਨ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਇਨ੍ਹਾਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਸਤਿਗੁਰੂ ਵਿਛੜੀ ਆਤਮਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੮)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਚੀਫ ਖਾਲਸਾ ਦੀਵਾਨ ਦੇ ਆਨਰੇਰੀ ਸਕੱਤਰ ਤੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਦੇ ਮੈਂਬਰ ਸ੍ਰ. ਸੁਰਿੰਦਰ ਸਿੰਘ ਜੀ ਰੁਮਾਲਿਆਂ ਵਾਲੇ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ. ਸੁਰਿੰਦਰ ਸਿੰਘ ਜੀ ਰੁਮਾਲਿਆਂ ਵਾਲੇ ਨੇ ਕਰੀਬ ਅੱਧੀ ਸਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਸਵੱਈਏ ਪੜਨ ਦੀ ਸੇਵਾ ਨਿਭਾਈ। ਇਹ ਕਈ ਸਿੱਖ ਸੰਸਥਾਵਾਂ ਅਤੇ ਸੁਸਾਇਟੀਆਂ ਵਿੱਚ ਵੱਖ-ਵੱਖ ਅਹੁੱਦਿਆਂ ਤੇ ਰਹਿੰਦਿਆਂ ਸਿੱਖੀ ਪ੍ਰਚਾਰ ਲਈ ਯਤਨਸ਼ੀਲ ਰਹੇ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸੁਰਿੰਦਰ ਸਿੰਘ ਜੀ ਰੁਮਾਲਿਆਂ ਵਾਲੇ ਵੱਲੋਂ ਕੀਤੇ ਪੰਥਕ ਤੇ ਸਮਾਜਿਕ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੯)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਤਾਰਾ ਸਿੰਘ ਜੀ ਸਾਬਕਾ ਪ੍ਰਧਾਨ, ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਪ੍ਰਬੰਧਕੀ ਬੋਰਡ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ.ਤਾਰਾ ਸਿੰਘ ਜੀ ਇਕ ਮਿਲਣਸਾਰ ਇਨਸਾਨ ਸਨ। ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਪ੍ਰਬੰਧਕੀ ਬੋਰਡ ਦੇ ਪ੍ਰਧਾਨ ਰਹਿੰਦਿਆਂ ਇਨ੍ਹਾਂ ਨੇ ਜ਼ਿਕਰਯੋਗ ਸੇਵਾਵਾਂ ਨਿਭਾਈਆਂ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਤਾਰਾ ਸਿੰਘ ਜੀ ਵੱਲੋਂ ਕੀਤੇ ਪੰਥਕ ਤੇ ਸਮਾਜਿਕ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

(੧੦)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਕਸ਼ਮੀਰ ਸਿੰਘ ਜੀ ਪੱਟੀ ਸਾਬਕਾ ਚੇਅਰਮੈਂਨ ਸਿੱਖ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ.ਕਸ਼ਮੀਰ ਸਿੰਘ ਜੀ ਇਕ ਮਿਲਣਸਾਰ ਇਨਸਾਨ ਸਨ।

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਕਸ਼ਮੀਰ ਸਿੰਘ ਜੀ ਪੱਟੀ ਵੱਲੋਂ ਕੀਤੇ ਕਾਰਜਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਸਤਿਗੁਰੂ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

ਸਿੱਖ ਪੰਥ ਦੀਆਂ ਵਿਛੜੀਆਂ ਸਖ਼ਸ਼ੀਅਤਾਂ ਦੇ ਸਬੰਧ ਵਿੱਚ ਹਾਊਸ ਵਿੱਚ ਪੇਸ਼ ਕੀਤੇ ਗਏ ਸ਼ੋਕ ਮਤਿਆ ਤੋਂ ਬਾਅਦ ਪੰਜ ਵਾਰ ਮੂਲ ਮੰਤਰ ਸਾਹਿਬ ਦੇ ਜਾਪ ਕਰਨ ਉਪਰੰਤ ਸਕੱਤਰ ਸਾਹਿਬ ਵੱਲੋਂ ਬਜਟ ਪੇਸ਼ ਕਰਨ ਲਈ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਬੇਨਤੀ ਕੀਤੀ ਗਈ।

ਸ੍ਰ. ਹਰਜਿੰਦਰ ਸਿੰਘ ਜੀ ਧਾਮੀ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਊਸ ਵਿੱਚ ਹਾਜ਼ਰ ਸਿੰਘ ਸਾਹਿਬਾਨ, ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਫਤਹਿ ਬੁਲਾਉਣ ਉਪਰੰਤ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ:-

ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਅੰਦਰ ਤੇਜਾ ਸਿੰਘ ਸਮੁੰਦਰੀ ਹਾਲ 'ਚ ਬਿਰਾਜਮਾਨ ਸਤਿਕਾਰਯੋਗ ਸਿੰਘ ਸਾਹਿਬਾਨ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸਮੂਹ ਮੈਂਬਰ ਸਾਹਿਬਾਨ ਜੀਓ, **ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥**

ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਬੁਨਿਆਦ ਸਿੱਖਾਂ ਦੀਆਂ ਸ਼ਹਾਦਤਾਂ 'ਤੇ ਰੱਖੀ ਗਈ ਹੈ। ਅੰਗਰੇਜ਼ ਸਾਮਰਾਜ ਦੇ ਵਿਰੁੱਧ ਇਕ ਲੰਮੇ ਸੰਘਰਸ਼ ਤੋਂ ਬਾਅਦ ਇਸ ਇਤਿਹਾਸਕ ਸੰਸਥਾ ਦੀ ਸਥਾਪਨਾ ਹੋਈ ਸੀ। ਇਸ ਮਹਾਨ ਸੰਸਥਾ ਦੀ ਅਗਵਾਈ ਸਿੱਖ ਪੰਥ ਦੀਆਂ ਬਹੁਤ ਹੀ ਉੱਚ ਕੋਟੀ ਦੀਆਂ ਸ਼ਖ਼ਸੀਅਤਾਂ ਨੇ ਕੀਤੀ ਹੈ। ਅੱਜ ਇਸ ਸੰਸਥਾ ਦੇ ਪ੍ਰਧਾਨ ਨੇਕ, ਇਮਾਨਦਾਰ ਅਤੇ ਪੰਥ ਪ੍ਰਸਤ ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ ਹਨ। ਇਹ ਮਹਾਨ ਸੰਸਥਾ ਲੰਮੇ ਪੈਂਡੇ ਤਹਿ ਕਰਦੀ ਹੋਈ ਆਪਣੇ ਇੱਕ ਸੌ ਸਾਲ ਮਿਤੀ ੧੫-੧੧-੨੦੨੦ ਨੂੰ ਪੂਰਾ ਕਰ ਰਹੀ ਹੈ। ਧਾਰਮਿਕ ਸ਼ਤਾਬਦੀਆਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸ਼ਤਾਬਦੀ ਸਮਾਰੋਹ ਵੀ ਮਨਾਇਆ ਜਾ ਰਿਹਾ ਹੈ। ਇਸ ਕਾਰਜ ਵਾਸਤੇ ਵਿਸ਼ੇਸ਼ ਰਕਮਾਂ ਰੱਖੀਆਂ ਗਈਆਂ ਹਨ।

ਮੈਂ ਅੱਜ ਦੇ ਬਜਟ ਇਜਲਾਸ ਵਿਚ ਸ਼ਾਮਲ ਹੋਏ ਸਿੰਘ ਸਾਹਿਬਾਨ, ਅਹੁਦੇਦਾਰ ਅਤੇ ਮੈਂਬਰ ਸਾਹਿਬਾਨ ਦਾ ਸਵਾਗਤ ਕਰਦਾ ਹੋਇਆ ਅੱਜ ਦੇ ਬਜਟ ਇਜਲਾਸ ਲਈ ਸਾਰਿਆਂ ਤੋਂ ਪੂਰਨ ਸਹਿਯੋਗ ਦੀ ਆਸ ਕਰਦਾ ਹਾਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜਿਥੇ ਇਤਿਹਾਸਕ ਗੁਰਧਾਮਾਂ, ਤਖ਼ਤ ਸਾਹਿਬਾਨ ਦੀ ਸੇਵਾ ਸੰਭਾਲ ਦਾ ਪ੍ਰਬੰਧ ਦੇਖਦੀ ਹੈ, ਉਥੇ ਹੀ ਧਰਮ ਪ੍ਰਚਾਰ, ਸਿੱਖਿਆ ਅਤੇ ਸਮਾਜ ਭਲਾਈ ਦੇ ਕੰਮਾਂ ਵਿਚ ਵੀ ਅਹਿਮ ਯੋਗਦਾਨ ਪਾ ਰਹੀ ਹੈ। ਇਹ ਸਿੱਖ ਪੰਥ ਦੀਆਂ ਉਮੀਦਾਂ ਅਨੁਸਾਰ ਸਦਾ ਕਾਰਜਸ਼ੀਲ ਰਹਿੰਦੀ ਹੈ। ਪਿਛਲੇ ਵਿੱਤੀ ਸਾਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ ਸਾਲਾ ਪ੍ਰਕਾਸ਼ ਵਰ੍ਹਾ ਸੀ। ਇਸ ਇਤਿਹਾਸਕ ਪ੍ਰਕਾਸ਼ ਗੁਰਪੁਰਬ ਨੂੰ ਸੰਗਤ ਦੇ ਸਹਿਯੋਗ ਸਦਕਾ ਭਾਰੀ ਉਤਸ਼ਾਹ ਨਾਲ ਮਨਾਇਆ ਗਿਆ ਹੈ।

ਗੁਰੂ ਸਾਹਿਬਾਨ ਦੇ ਮਹਾਨ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ, ਮੈਡੀਕਲ ਕੈਂਪ, ਸਿਕਲੀਗਰ ਤੇ ਵਣਜਾਰੇ ਸਿੱਖਾਂ ਦੀ ਮਦਦ, ਗਾਵਹੁ ਸਚੀ ਬਾਣੀ ਅਤੇ ਸਿੱਖ ਇਤਿਹਾਸ ਸਬੰਧੀ ਸਵਾਲ-ਜਵਾਬ ਪ੍ਰਤੀਯੋਗਤਾਵਾਂ ਕਰਵਾਈਆਂ ਗਈਆਂ ਸਨ। ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਜੀਫੇ, ਗੁਰਸਿੱਖ ਖਿਡਾਰੀਆਂ ਅਤੇ ਮੁਕਾਬਲੇ ਦੀਆਂ ਪ੍ਰੀਖਿਆਵਾਂ ਤੇ ਵੱਖ-ਵੱਖ ਬੋਰਡਾਂ ਦੇ ਇਮਤਿਹਾਨਾਂ ਵਿੱਚੋਂ ਵਿਸ਼ੇਸ਼ ਸਥਾਨ ਗ੍ਰਹਿਣ ਕਰਨ ਵਾਲੇ ਗੁਰਸਿੱਖ ਨੌਜੁਆਨਾਂ ਅਤੇ ਬੀਬੀਆਂ ਨੂੰ ਵੀ ਸਨਮਾਨਤ ਕੀਤਾ ਜਾਂਦਾ ਹੈ।

ਇਸੇ ਤਰ੍ਹਾਂ ਵਾਤਾਵਰਨ ਦੀ ਸ਼ੁੱਧਤਾ ਲਈ ਉਪਰਾਲੇ, ਵਿੱਦਿਅਕ ਅਦਾਰਿਆਂ ਲਈ ਨਵੀਆਂ ਸੋਧਾਂ ਅਤੇ ਸੇਧਾਂ, ਕੁਦਰਤੀ ਖੇਤੀ ਨੂੰ ਉਤਸ਼ਾਹਤ ਕਰਨਾ ਆਦਿ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਮੁੱਖ ਏਜੰਡਾ ਰਿਹਾ ਹੈ। ਕੁਦਰਤੀ ਆਫਤਾਂ (ਭੂਚਾਲ, ਤੂਫਾਨ, ਮਹਾਂਮਾਰੀ ਆਦਿ) ਸਮੇਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਿਨਾ ਭੇਦ-ਭਾਵ ਦੇ ਵਿਤਕਰੇ ਤੋਂ ਹਮੇਸ਼ਾਂ ਮਨੁੱਖੀ ਭਲਾਈ ਲਈ ਵੱਡਮੁੱਲੀਆਂ ਸੇਵਾਵਾਂ ਕਰਨ ਵਿਚ ਮੋਹਰੀ ਰੋਲ ਅਦਾ ਕੀਤਾ ਹੈ ਤੇ ਕਰਦੀ ਰਹੇਗੀ।

ਜਦੋਂ ਵੀ ਵਿਸ਼ਵ ਤੇ ਕੁਦਰਤੀ ਆਫਤ ਆਉਂਦੀ ਹੈ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੋਹਰੀ ਹੋ ਕੇ ਕਾਰਜ ਕੀਤੇ ਹਨ। ਸਾਲ ਦੀ ਸ਼ੁਰੂਆਤ ਵਿੱਚ ਹੀ ਆਈ ਮਹਾਂਮਾਰੀ ਕੋਰੋਨਾ ਵਾਇਰਸ ਦੇ ਖੌਫ ਕਰਕੇ ਜਦੋਂ ਪੂਰੀ ਦੁਨੀਆਂ ਦੇ ਲੋਕ ਆਪੋ ਆਪਣੇ ਘਰਾਂ ਵਿੱਚ ਬੰਦ ਸਨ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਅਤੇ ਸੇਵਾ ਨੂੰ ਸਮਰਪਤ ਜੁਝਾਰੂ ਮੁਲਾਜ਼ਮਾਂ ਨੇ ਅੱਗੇ ਆ ਕੇ ਗਰੀਬ ਅਤੇ ਲੋੜਵੰਦ ਲੋਕਾਂ ਦੀ ਮਦਦ ਕੀਤੀ ਅਤੇ ਘਰ-ਘਰ ਤੱਕ ਲੰਗਰ ਪਹੁੰਚਾਉਣ ਦੀ ਸੇਵਾ ਨਿਭਾਈ। ਇਸ ਨਾਲ ਜਿੱਥੇ ਇਸ ਸੰਸਥਾ ਦੇ ਕਾਰਜ ਦੀ ਸ਼ਲਾਘਾ ਹੋਈ ਉਥੇ ਪੂਰੇ ਵਿਸ਼ਵ ਵਿੱਚ ਸਿੱਖ ਕੌਮ ਦੀ ਇੱਕ ਵੱਖਰੀ ਹੋਂਦ ਹਸਤੀ ਅਤੇ ਪਹਿਚਾਣ ਬਣੀ। ਇਹ ਸਭ ਆਪ ਜੀ ਦੇ ਸਹਿਯੋਗ ਨਾਲ ਹੀ ਸੰਭਵ ਹੋ ਸਕਿਆ ਹੈ। ਭਾਵੇਂ ਇਹ ਮਹਾਂਮਾਰੀ ਕਰਕੇ ਗੁਰੂ ਘਰਾਂ ਦੀ ਆਮਦਨ ਨੂੰ ਭਾਰੀ ਨੁਕਸਾਨ ਹੋਇਆ ਹੈ ਪਰੰਤੂ ਇਹ ਸੰਸਥਾ ਲੋਕ ਭਲਾਈ ਦੇ ਕੰਮਾਂ ਤੋਂ ਕਦੀ ਵੀ ਪਿੱਛੇ ਨਹੀਂ ਹਟੀ ਅਤੇ ਅੱਜ ਵੀ ਆਰਥਿਕ ਸੰਕਟ ਦੇ ਸਮੇਂ ਵਿੱਚ ਲੋੜਵੰਦਾਂ ਦੀ ਸਹਾਇਤਾ ਕਰ ਰਹੀ ਹੈ।

ਸਿੱਖੀ ਦੇ ਪ੍ਰਚਾਰ ਲਈ ਵਿਸ਼ੇਸ਼ ਤੌਰ 'ਤੇ ਵੱਡੀ ਗਿਣਤੀ ਵਿਚ ਪ੍ਰਚਾਰਕਾਂ ਅਤੇ ਧਾਰਮਿਕ ਅਧਿਆਪਕਾਂ ਦੀ ਨਿਯੁਕਤੀ ਕੀਤੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਰੰਤਰ ਚੱਲ ਰਹੇ ਸਾਰੇ ਕਾਰਜਾਂ ਅਤੇ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਮੀ ਹੈ ਜੋ ਇਥੇ ਵਿਸਥਾਰ ਨਾਲ ਦੱਸਣੀ ਅਸੰਭਵ ਹੈ। ਇਹ ਸਾਰੇ ਕਾਰਜ ਅਤੇ ਪ੍ਰਾਪਤੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਧਰਮ ਪ੍ਰਚਾਰ ਕਮੇਟੀ ਦੇ ਮਾਸਿਕ ਪੱਤਰਾਂ ਗੁਰਦੁਆਰਾ ਗਜਟ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ ਤੇ ਸੇਵਾ ਸਰਗਰਮੀਆਂ ਰਾਹੀਂ ਸੰਗਤ ਤੱਕ ਪੁੱਜਦੀ ਕੀਤੀ ਜਾ ਰਹੀ ਹੈ।

ਇਸ ਵਿਤੀ ਵਰ੍ਹੇ ੨੦੨੦-੨੧ ਦੌਰਾਨ ਹੇਠ ਲਿਖੀਆਂ ਸ਼ਤਾਬਦੀਆਂ ਸਿੱਖ ਪੰਥ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਖਾਲਸਾਈ ਜਾਹੋ-ਜਲਾਲ ਨਾਲ ਮਨਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

੧. ਭਾਈ ਤਾਰੂ ਸਿੰਘ ਜੀ ਦਾ ੩੦੦ ਸਾਲਾ ਜਨਮ ਦਿਹਾੜਾ : ਮਿਤੀ ੦੯-੧੦-੨੦੨੦

੨. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੦੦ ਸਾਲਾ ਸਥਾਪਨਾ ਦਿਵਸ : ਮਿਤੀ ੧੫-੧੧-੨੦੨੦
੩. ਸਾਕਾ ਨਨਕਾਣਾ ਸਾਹਿਬ ੧੦੦ ਸਾਲਾ ਦਿਵਸ: ਮਿਤੀ ੨੧-੦੨-੨੦੨੧
੪. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਗੁਰਪੁਰਬ : ਮਿਤੀ ੦੧-੦੫-੨੦੨੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸ਼ਤਾਬਦੀ ਅਤੇ ਬਾਕੀ ਸ਼ਤਾਬਦੀਆਂ ਮਨਾਉਣ ਲਈ ਧਰਮ ਪ੍ਰਚਾਰ ਕਮੇਟੀ ਦੇ ਬਜਟ ਵਿੱਚ ਤਿੰਨ ਕਰੋੜ ਪੰਜਤਾਲੀ ਲੱਖ ਸੱਤਰ ਹਜ਼ਾਰ ਰੁਪਏ ਰਾਖਵੇਂ ਰੱਖੇ ਗਏ ਹਨ।

ਬਜਟ ਸਬੰਧੀ ਦਾਸ ਇਹ ਸਪੱਸ਼ਟ ਕਰਨਾ ਜ਼ਰੂਰੀ ਸਮਝਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਣੀ ਆਮਦਨ ਕੇਵਲ ਬੈਂਕਾਂ ਦਾ ਵਿਆਜ, ਠੇਕੇ ਜਮੀਨਾਂ ਅਤੇ ਮੁਲਾਜ਼ਮਾਂ ਵੱਲੋਂ ਸਮਾਜ ਭਲਾਈ ਲਈ ਜਮ੍ਹਾਂ ਕਰਾਈ ਜਾਂਦੀ ਰਾਸ਼ੀ ਹੀ ਹੈ। ਹੇਠਾਂ ਦਿੱਤੇ ਬਜਟ, ਜਨਰਲ ਬੋਰਡ ਫੰਡ, ਟਰੱਸਟ ਫੰਡਜ਼, ਵਿੱਦਿਆ ਫੰਡ ਅਤੇ ਧਰਮ ਪ੍ਰਚਾਰ ਕਮੇਟੀ ਦੀ ਆਮਦਨ ਦਾ ਵੱਡਾ ਹਿੱਸਾ ਕੇਵਲ ਗੁਰਦੁਆਰਾ ਸਾਹਿਬਾਨ ਪਾਸੋਂ ਨਿਯਮਾਂ ਅਨੁਸਾਰ ਇੱਕਤਰ ਕੀਤੇ ਜਾਂਦੇ ਫੰਡਾਂ ਤੇ ਹੀ ਨਿਰਭਰ ਕਰਦਾ ਹੈ।

ਮਿਤੀ ੨੮ ਮਾਰਚ ੨੦੨੦ ਨੂੰ ਸਾਲ ੨੦੨੦-੨੦੨੧ ਬਜਟ ਸਮਾਗਮ ਨੀਯਤ ਕੀਤਾ ਗਿਆ ਸੀ। ਵਿਸ਼ਵ ਵਿਆਪੀ ਕਰੋਪੀ ਕੋਰੋਨਾ ਮਹਾਂਮਾਰੀ ਦੀ ਕੁਦਰਤੀ ਆਫਤ ਕਾਰਨ ਇਹ ਇਜਲਾਸ ਨੀਯਤ ਮਿਤੀ ਨੂੰ ਨਹੀਂ ਹੋ ਸਕਿਆ। ਇਸ ਲਈ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੨੭੧ ਮਿਤੀ ੨੬-੦੩-੨੦੨੦ ਅਤੇ ਮਤਾ ਨੰਬਰ ੩੫੩ ਮਿੱਤੀ ੦੮-੦੬-੨੦੨੦ ਰਾਹੀਂ ਮਹਾਂਮਾਰੀ ਸਬੰਧੀ ਹਲਾਤਾਂ ਨਾਲ ਨਜਿੱਠਣ ਲਈ ਵਿਸ਼ੇਸ ਉਪਰਾਲੇ ਕਰਨ ਅਤੇ ਰੁਟੀਨ ਖ਼ਰਚਿਆਂ ਲਈ ਨੱਬੇ-ਨੱਬੇ ਦਿਨਾਂ ਦੀ ਪ੍ਰਵਾਨਗੀ ਹੋਈ ਸੀ। ਇਸ ਦੀ ਪੁਸ਼ਟੀ ਦੀ ਮੰਗ ਕਰਦਾ ਹਾਂ।

ਕੋਰੋਨਾ ਵਾਇਰਸ ਦੀ ਮਹਾਂਮਾਰੀ ਕਰਕੇ ਪੂਰੇ ਵਿਸ਼ਵ ਵਿੱਚ ਆਰਥਿਕ ਸੰਕਟ ਆਇਆ ਹੈ, ਜਿਸ ਦਾ ਪ੍ਰਭਾਵ ਗੁਰੂ ਘਰਾਂ ਦੀ ਆਮਦਨ ਉਪਰ ਵੀ ਪਿਆ ਹੈ। ਕੋਰੋਨਾ ਵਾਇਰਸ ਅਤੇ ਸਿਹਤ ਵਿਭਾਗ ਦੀਆਂ ਪਾਬੰਦੀਆਂ, ਲਗੇ ਲਾਕ-ਡਾਊਨ ਕਰਕੇ ਗੁਰੂ ਘਰਾਂ ਵਿੱਚ ਸੰਗਤ ਦੀ ਆਮਦ ਘਟੀ ਹੈ ਅਤੇ ਭਵਿੱਖ ਵਿੱਚ ਵੀ ਸੰਗਤ ਦੀ ਆਮਦ ਵਧਣ ਦੇ ਅਸਾਰ ਘੱਟ ਹਨ। ਇਸ ਕਰਕੇ ਆਪ ਜੀ ਨੂੰ ਪਹਿਲੇ ਭੇਜੇ ਗਏ ਸਾਲ ੨੦੨੦-੨੦੨੧ ਦੇ ਅਨੁਮਾਨਤ ਬਜਟ ਵਿੱਚ ਸੋਧ ਕੀਤੀ ਗਈ ਹੈ। ਸੋਧੇ ਹੋਏ ਨਵੇਂ ਬਜਟ ਆਪ ਜੀ ਨੂੰ ਦਸਤੀ ਭੇਜੇ ਗਏ ਹਨ।ਗੁਰਦੁਆਰਾ ਸਾਹਿਬਾਨ ਦੀ ਆਮਦਨ ਘਟਣ ਨਾਲ ਮੁੱਖ ਦਫਤਰ ਵਿਖੇ ਆਉਣ ਵਾਲੇ ਨੀਯਤ ਫੰਡ ਵੀ ਪੂਰੇ ਜਮ੍ਹਾਂ ਹੋਣ ਦੀ ਸੰਭਾਵਨਾ ਨਹੀਂ ਹੈ। ਇਸ ਲਈ ਗੈਰ ਜਰੂਰੀ ਖਰਚਿਆਂ ਉਪਰ ਰੋਕ ਲਗਾਉਂਦਿਆਂ ਰੁਟੀਨ ਖਰਚ ਵੀ ਸੰਜਮ ਨਾਲ ਕਰਨ ਲਈ ਆਪ ਜੀ ਦੇ ਸਹਿਯੋਗ ਦੀ ਮੰਗ ਕਰਦਾ ਹਾਂ।

ਬਜਟ ਸਬ-ਕਮੇਟੀ ਵੱਲੋਂ ਸਾਲ ੨੦੨੦-੨੦੨੧ ਦੇ ਰੀਵਾਈਜ਼ਡ ਬਜਟ ਦੀ ਕੀਤੀ ਘੋਖ-ਪੜਤਾਲ ਦੇ ਅਧਾਰ ਤੇ ਅੰਤ੍ਰਿੰਗ ਕਮੇਟੀ ਵੱਲੋਂ ਕੀਤੀ ਸਿਫਾਰਸ਼ ਅਨੁਸਾਰ ਤਰਤੀਬ ਵਾਰ ਵੇਰਵਾ, ਸੰਖੇਪ ਤੌਰ ਤੇ ਹੇਠ ਲਿਖੇ ਅਨੁਸਾਰ ਹੈ :-

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ :-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਨੂੰ ਚਾਰ ਮੁੱਖ ਭਾਗਾਂ ਵਿੱਚ ਵੰਡਿਆ ਗਿਆ ਹੈ।

| ਫੰਡ ਦਾ ਨਾਮ | ਪਹਿਲਾ ਅਨੁਮਾਨਤ ਬਜਟ | ਸੋਧ | ਸੋਧ ਉਪਰੰਤ ਨਵਾਂ ਅੰਦਾਜ਼ਾ |
|---|---|---|---|
| (੧) ਜਨਰਲ ਬੋਰਡ ਫੰਡ | ਪੰਝਤਰ ਕਰੋੜ ਰੁਪਏ | ੨੪% | ਸਤਵਿੰਜਾ ਕਰੋੜ ਰੁਪਏ |
| (੨) ਟਰੱਸਟ ਫੰਡਜ਼ | ਪਚਵਿੰਜਾ ਕਰੋੜ ਤੇਤੀ ਲੱਖ ਰੁਪਏ | ੩੨.੦੩% | ਸੈਂਤੀ ਕਰੋੜ ਇਕਾਹਠ ਲੱਖ ਰੁਪਏ |
| (੩) ਵਿਦਿਆ ਫੰਡ | ਸੈਂਤੀ ਕਰੋੜ ਸੱਤਰ ਲੱਖ ਰੁਪਏ | ੨੪.੫੬% | ਅਠਾਈ ਕਰੋੜ ਚੁਤਾਲੀ ਲੱਖ ਰੁਪਏ |

**(੪) ਪ੍ਰਿੰਟਿੰਗ ਪ੍ਰੈੱਸਾਂ (ਕੋਈ ਸੋਧ ਨਹੀਂ)**

(ੳ) ਗੋਲਡਨ ਆਫ਼ਸੈੱਟ ਪ੍ਰੈੱਸ :- ਪੰਜ ਕਰੋੜ ਸਤਾਸੀ ਲੱਖ ਰੁਪਏ।
(ਅ) ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ :- ਅਠਾਸੀ ਲੱਖ ਰੁਪਏ।
(ੲ) ਸ਼੍ਰੋਮਣੀ ਪ੍ਰਿੰਟਿੰਗ ਪ੍ਰੈੱਸ :- ਤਰਿਆਸੀ ਲੱਖ ਰੁਪਏ।
(ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ, ਸ਼ਾਹਪੁਰ (ਅੰਬਾਲਾ) :- ਚਤਾਲੀ ਲੱਖ ਰੁਪਏ।

**ਬਜਟ ਦੀਆਂ ਖਾਸ-ਖਾਸ ਮੱਦਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-**

**ਜਨਰਲ ਬੋਰਡ ਫੰਡ :-**

ਜਨਰਲ ਬੋਰਡ ਫੰਡ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮ ਅਨੁਸਾਰ ਹੈ। ਇਸ ਫੰਡ ਦੀ ਸਿੱਧੇ ਤੌਰ ਤੇ ਆਮਦਨ ਦਾ ਮੁੱਖ ਸਰੋਤ ਦਸਵੰਧ ਹੈ, ਜੋ ਕਿ ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫ ਅਤੇ ੮੭ ਪਾਸੋਂ ਨਿਯਮਾਂ ਅਨੁਸਾਰ ਉਨ੍ਹਾਂ ਦੀ ਅਸਲ ਆਮਦਨ ਦਾ ੧੦% ਹਿੱਸਾ ਹੀ ਹੁੰਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦੇ ਵਿਆਜ ਦੀ

ਆਮਦਨ ਵੀ ਇਸ ਬਜਟ ਦਾ ਸਰੋਤ ਬਣਦੀ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਸਫਰ ਖਰਚ, ਮੁਕੱਦਮਿਆਂ ਦੇ ਖਰਚ, ਆਡਿਟ ਫੀਸ, ਡਾਕ ਖਰਚ, ਗੱਡੀਆਂ ਦੇ ਖਰਚ, ਇਮਾਰਤਾਂ ਦੇ ਖਰਚ, ਸਹਾਇਤਾ ਅਤੇ ਮੁਲਾਜ਼ਮਾਂ ਦੀਆਂ ਤਨਖਾਹਾਂ ਆਦਿ ਇਸ ਫੰਡ ਦੇ ਮੁੱਖ ਖਰਚੇ ਹਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੦੦ ਸਾਲਾ ਸਥਾਪਨਾ ਦਿਵਸ ਖ਼ਾਲਸਾਈ ਜਾਹੋ-ਜਲਾਲ ਨਾਲ ਮਨਾਉਣ ਲਈ ਵਿਸ਼ੇਸ਼ ਫੰਡ ਰਾਖਵੇਂ ਕੀਤੇ ਗਏ ਹਨ, ਜਿਸਦੀ ਵੰਡ ਹੇਠ ਲਿਖੇ ਅਨੁਸਾਰ ਹੈ :-

- ਗੁਰਦੁਆਰਾ ਸਾਹਿਬਾਨ ਨਾਲ ਸੰਬੰਧਤ ਮੁਕੱਦਮਿਆਂ ਦੀ ਪੈਰਵੀ ਵਾਸਤੇ ਇੱਕ ਕਰੋੜ ਚੁਹੱਤਰ ਲੱਖ ਰੁਪਏ।
- ਗਰੀਬ ਅਤੇ ਲੋੜਵੰਦਾਂ ਲਈ, ਗਰੀਬ ਸਿੱਖ ਵਿਦਿਆਰਥੀਆਂ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਟਰੱਸਟ ਲਈ, ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਸ਼ਾਹਪੁਰ (ਅੰਬਾਲਾ) ਲਈ ਚੋਦ੍ਹਾਂ ਕਰੋੜ ਵੀਹ ਲੱਖ ਰੁਪਏ।
- ਸਫਰ ਖਰਚ ਮੈਂਬਰ ਸਾਹਿਬਾਨ ਨੱਬੇ ਲੱਖ ਰੁਪਏ।
- ਸਫਰ ਖਰਚ ਮੁਲਾਜ਼ਮਾਂ ਪੈਂਹਠ ਲੱਖ ਰੁਪਏ।
- ਸਬ-ਆਫਿਸ (ਚੰਡੀਗੜ, ਕੁਰੂਕਸ਼ੇਤਰ, ਤਲਵੰਡੀ ਸਾਬ੍ਹੋ ਕੀ, ਤਖ਼ਤ ਸ੍ਰੀ ਕੇਸਗੜ ਸਾਹਿਬ) ਲਈ ਦੋ ਕਰੋੜ ਅਠਾਸੀ ਲੱਖ ਰੁਪਏ ਰੱਖੇ ਹਨ।
- ਤਨਖਾਹਾਂ ਆਦਿ ਵਾਸਤੇ ਉਨੱਤੀ ਕਰੋੜ ਨੜਿਨਵੇਂ ਲੱਖ ਸੱਠ ਹਜ਼ਾਰ ਰੁਪਏ।
- ਪੂੰਜੀਗਤ ਖਰਚੇ ਦੱਸ ਲੱਖ ਰੁਪਏ।

## ਵਿਦਿਆ ਫੰਡ

ਮਾਨਯੋਗ ਪ੍ਰਧਾਨ ਸਾਹਿਬ ਜੀ ਦੇ ਉਚੇਚੇ ਯਤਨਾਂ ਸਦਕਾ ਸਿੱਖ ਬੱਚਿਆਂ ਨੂੰ ਖੇਡਾਂ ਵੱਲ ਪ੍ਰੇਰਿਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਬਤ-ਸੂਰਤ ਸਿੱਖ ਖਿਡਾਰੀਆਂ ਦੀਆਂ ਹਾਕੀ ਅਤੇ ਕਬੱਡੀ ਦੀਆਂ ਟੀਮਾਂ ਤਿਆਰ ਕੀਤੀਆਂ ਗਈਆਂ ਹਨ। ਬਾਬਾ ਬਕਾਲਾ ਸਾਹਿਬ ਅਤੇ ਫਰੀਦਕੋਟ ਵਿਖੇ ਖਿਡਾਰੀਆਂ ਲਈ ਹਾਕੀ ਦੀਆਂ ਦੋ ਅਕੈਡਮੀਆਂ ਚਲਾਈਆਂ ਜਾ ਰਹੀਆਂ ਹਨ। ਇਹਨਾਂ ਨੇ ਵੱਖ-ਵੱਖ ਖੇਡ ਮੇਲੇ ਅਤੇ ਟੂਰਨਾਮੈਂਟਾਂ ਵਿੱਚ ਮੱਲ੍ਹਾਂ ਮਾਰੀਆਂ ਹਨ। ਇਸੇ ਤਰ੍ਹਾਂ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਬਾਬਾ ਜ਼ੋਰਾਵਾਰ ਸਿੰਘ, ਬਾਬਾ ਫਤਹਿ ਸਿੰਘ ਕਬੱਡੀ ਅਕੈਡਮੀ ਸਫਲਤਾ ਪੂਰਵਕ ਚੱਲ ਰਹੀ ਹੈ।

ਵਿਦਿਆ ਦੇ ਪ੍ਰਸਾਰ ਲਈ ਪ੍ਰਬੰਧ ਸਕੀਮ ਅਨੁਸਾਰ ਗੁ: ਸਾਹਿਬਾਨ ਸੈਕਸ਼ਨ ੮੫ ਦੀ ਅਸਲ ਆਮਦਨ ਦਾ ੫% ਵਿਦਿਆ ਫੰਡ ਵਜੋਂ ਇਕੱਤਰ ਕੀਤਾ ਜਾਂਦਾ ਹੈ। ਇਹ ਰਕਮ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਬੰਧ 'ਚ ਚਲਦੇ ਸਕੂਲਾਂ/ਕਾਲਜਾਂ ਦੇ ਅਨ-ਏਡਿਡ ਸਟਾਫ ਦੀਆਂ ਤਨਖਾਹਾਂ, ਏਡਿਡ ਸਕੂਲਾਂ/ਕਾਲਜਾਂ ਦੇ ਗਵਰਨਨਿੰਗ ਬਾਡੀ ਦਾ ਬਣਦਾ ੫% ਹਿੱਸਾ, ਸਕੂਲਾਂ/ਕਾਲਜਾਂ ਦੀਆਂ ਇਮਾਰਤਾਂ, ਇਹਨਾਂ ਲਈ ਲੋੜੀਂਦੇ ਸਾਜੋ ਸਮਾਨ, ਸਪੋਰਟਸ ਵਿੰਗਜ਼ ਆਦਿ ਲਈ ਖਰਚ ਕੀਤਾ ਜਾਂਦਾ ਹੈ। ਸਾਲ ੨੦੨੦-੨੦੨੧ ਦੌਰਾਨ ਵਿਦਿਆ ਫੰਡ ਦਾ ਕੁੱਲ ਬਜਟ ਅਠਾਈ ਕਰੋੜ ਚੁਤਾਲੀ ਲੱਖ ਰੁਪਏ ਦਾ ਹੈ, ਜਿਸਦੀ ਵੰਡ ਹੇਠ ਲਿਖੇ ਅਨੁਸਾਰ ਹੈ :-

- ੩੯ ਸਕੂਲਾਂ ਦੇ ਅਨਏਡਿਡ ਸਟਾਫ ਅਤੇ ਏਡਿਡ ਸਟਾਫ ਦੀਆਂ ਤਨਖਾਹਾਂ ਲਈ ਗਿਆਰਾਂ ਕਰੋੜ ਚੌਂਤੀ ਲੱਖ ਪੰਝੀ ਹਜ਼ਾਰ ਰੁਪਏ।
- ੨੭ ਕਾਲਜਾਂ ਦੇ ਸਟਾਫ ਦੀਆਂ ਤਨਖਾਹਾਂ ਲਈ ਬਾਰ੍ਹਾਂ ਕਰੋੜ ਤੇਈ ਲੱਖ ਪੰਝੱਤਰ ਹਜ਼ਾਰ ਰੁਪਏ।
- ਕਾਲਜਾਂ ਦੇ ਰਿਟਾਇਰ ਸਟਾਫ ਦੀ ਗ੍ਰੈਚੂਇਟੀ ਦੇਣ ਲਈ ਇੱਕ ਕਰੋੜ ਰੁਪਏ।
- ਮੌਜੂਦਾ ਸਕੂਲਾਂ ਕਾਲਜਾਂ ਦਾ ਨਵੀਨੀਕਰਣ, ਇਨਫਰਾਸਟਰਕਚਰ ਅਤੇ ਨਵੀਆਂ ਗੱਡੀਆਂ ਆਦਿ ਲਈ ਪੰਜਾਹ ਲੱਖ ਰੁਪਏ।
- ਨਵੇਂ ਵਿਦਿਅਕ ਅਦਾਰੇ ਅਤੇ ਤਰੱਕੀ ਸਕੂਲਾਂ ਕਾਲਜਾਂ ਲਈ ਅੱਸੀ ਲੱਖ ਰੁਪਏ।
- ਖੇਡਾਂ ਅਤੇ ਸਿੱਖ ਖਿਡਾਰੀਆਂ ਲਈ ਨੱਬੇ ਲੱਖ ਰੁਪਏ।

## ਟਰੱਸਟ ਫੰਡਜ਼

ਸਿੱਖ ਗੁ: ਐਕਟ ਦੀਆਂ ਵੱਖ ਵੱਖ ਧਾਰਾਵਾਂ ਦੇ ਅਧਾਰ ਤੇ ਪ੍ਰਬੰਧ ਸਕੀਮ ਅਨੁਸਾਰ ਟਰੱਸਟ ਫੰਡ ਵਾਸਤੇ ਗੁਰਦੁਆਰਾ ਸਾਹਿਬਾਨ ਸੈਕਸ਼ਨ (੮੫) ਦੀ ਅਸਲ ਆਮਦਨ ਦਾ ਤਕਰੀਬਨ ੪% ਤੋਂ ੭% ਤੱਕ ਇਕੱਤਰ ਕੀਤਾ ਜਾ ਸਕਦਾ ਹੈ, ਇਸ ਸਾਲ ਦੇ ਬਜਟ ਵਿਚ ਇਹ ੪% ਤੱਕ ਹੀ ਲਿਆ ਗਿਆ ਹੈ। ਇਸ ਸਮੇਂ ਸਿੱਖ ਇਤਿਹਾਸ ਬੋਰਡ ਫੰਡ, ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ, ਧਰਮ ਅਰਥ ਫੰਡ, ਭਾਈਚਾਰਕ ਸੁਧਾਰ ਫੰਡ, ਸ਼ਹੀਦੀ ਫੰਡ, ਕੁਦਰਤੀ ਆਫਤਾਂ ਫੰਡ ਸਮੇਤ ਕੁੱਲ ੨੦ ਟਰੱਸਟ ਹਨ। ਇਹਨਾਂ ਦਾ ਖਰਚ ਟਰੱਸਟਾਂ ਦੀ ਬਣਤਰ 'ਚ ਤੈਅ ਕੀਤੀਆਂ ਮੱਦਾਂ ਅਨੁਸਾਰ ਹੀ ਕੀਤਾ ਜਾਂਦਾ ਹੈ।ਸਾਲ ੨੦੨੦-

੨੦੨੧ ਦਾ ਟਰੱਸਟ ਫੰਡਜ਼ ਦਾ ਕੁੱਲ ਬਜਟ ਸੈਂਤੀ ਕਰੋੜ ਇਕਾਹਠ ਲੱਖ ਰੁਪਏ ਦਾ ਹੈ, ਜਿਸਦੀ ਵੰਡ ਹੇਠ ਲਿਖੇ ਅਨੁਸਾਰ ਹੈ :-

- ਸਿੱਖ ਇਤਿਹਾਸ ਦੀ ਖੋਜ, ਲਿਖਾਈ, ਛਪਾਈ ਅਤੇ ਹੋਰ ਪੁਰਾਤਨ ਗ੍ਰੰਥਾਂ ਦੀ ਛਪਾਈ ਲਈ ਪੰਜ ਲੱਖ ਸੱਤਰ ਹਜਾਰ ਰੁਪਏ।
- ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ, ਜਿਲਦਬੰਦੀ, ਸੰਥਾ ਸੈਂਚੀਆਂ ਅਤੇ ਗੁਟਕੇ ਆਦਿ ਦੇ ਖ਼ਰਚ ਲਈ ਇੱਕ ਕਰੋੜ ਤੀਹ ਲੱਖ ਰੁਪਏ ਰੱਖੇ ਗਏ ਹਨ।
- ਭਾਈਚਾਰਕ ਸੁਧਾਰ ਫੰਡ ਵਿੱਚ ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਸਹਾਇਤਾ ਲਈ ਤਰਿਆਸੀ ਲੱਖ ਰੁਪਏ ਰੱਖੇ ਗਏ ਹਨ।
- ਬੀਮਾਰੀ ਤੋਂ ਪੀੜਤ ਮਰੀਜ਼ਾਂ, ਗਰੀਬ ਬੱਚਿਆਂ ਦੀ ਪੜਾਈ ਲਿਖਾਈ, ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਮਦਦ ਲਈ ਧਰਮ ਅਰਥ ਫੰਡ ਵਿਚ ਇੱਕ ਕਰੋੜ ਪੰਜਾਹ ਲੱਖ ਰੁਪਏ ਰੱਖੇ ਗਏ ਹਨ।
- ਕੁਦਰਤੀ ਆਫਤਾਂ ਜਿਵੇਂ ਤੂਫਾਨ, ਸੁਨਾਮੀ ਆਦਿ ਲਈ ਕੁਦਰਤੀ ਆਫਤਾਂ ਫੰਡ ਵਿਚ ਛਿਆਨਵੇਂ ਲੱਖ ਰੁਪਏ ਰੱਖੇ ਗਏ ਹਨ।
- ਧਰਮੀ ਫੌਜੀਆਂ ਅਤੇ ਉਹਨਾਂ ਦੇ ਪਰਿਵਾਰਾਂ ਦੀ ਸਹਾਇਤਾ ਆਦਿ ਲਈ ਅੱਸੀ ਲੱਖ ਰੁਪਏ ਰੱਖੇ ਗਏ ਹਨ।

## ਪ੍ਰਿੰਟਿੰਗ ਪ੍ਰੈੱਸਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਗੁਰਮਤਿ ਸਾਹਿਤ ਪ੍ਰਕਾਸ਼ ਕਰਨ ਦਾ ਸਭ ਤੋਂ ਵੱਡਾ ਅਦਾਰਾ ਹੈ। ਜਿਸ ਵਿੱਚ ਛੋਟੇ ਕਿਤਾਚਿਆਂ ਤੋਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸ਼ਰਧਾ, ਸਤਿਕਾਰ, ਭਾਵਨਾ ਅਤੇ ਮਰਯਾਦਾ ਨਾਲ ਕੀਤੀ ਜਾਂਦੀ ਹੈ। ਹੁਣ ਮੈਂ ਆਪ ਜੀ ਦੀ ਸੇਵਾ ਵਿੱਚ ਪ੍ਰਿੰਟਿੰਗ ਪ੍ਰੈੱਸਾਂ ਦੇ ਬਜਟ ਪੇਸ਼ ਕਰ ਰਿਹਾ ਹਾਂ ਜੋ ਹੇਠ ਲਿਖੇ ਅਨੁਸਾਰ ਹਨ :-

ਗੋਲਡਨ ਆਫਸੈੱਟ ਪ੍ਰੈੱਸ ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ - ਪੰਜ ਕਰੋੜ ਸਤਾਸੀ ਲੱਖ ਰੁਪਏ।
ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ - ਅਠਾਸੀ ਲੱਖ ਰੁਪਏ।
ਸ਼੍ਰੋਮਣੀ ਪ੍ਰਿੰਟਿੰਗ ਪ੍ਰੈੱਸ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ - ਤਰਿਆਸੀ ਲੱਖ ਰੁਪਏ।
ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਸ਼ਾਹਪੁਰ (ਅੰਬਾਲਾ ਕੈਂਟ) - ਚੁਤਾਲੀ ਲੱਖ ਰੁਪਏ।

## ਧਰਮ ਪ੍ਰਚਾਰ ਕਮੇਟੀ

ਹੁਣ ਮੈਂ ਆਪ ਜੀ ਦੀ ਸੇਵਾ ਵਿੱਚ ਧਰਮ ਪ੍ਰਚਾਰ ਕਮੇਟੀ ਦਾ ਬਜਟ ਪੇਸ਼ ਕਰ ਰਿਹਾ ਹਾਂ। ਧਰਮ ਪ੍ਰਚਾਰ ਕਮੇਟੀ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮-ਬੀ ਅਨੁਸਾਰ ਹੈ। ਇਸ ਦੇ ਬਜਟ ਸਬੰਧੀ ਵੀ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਗੁ: ਸਾਹਿਬਾਨ ਸੈਕਸ਼ਨ ੮੫ ਅਤੇ ਸੈਕਸ਼ਨ ੮੭ ਪਾਸੋਂ ਨਿਯਮਾਂ ਅਨੁਸਾਰ ੫% ਤੋਂ ਲੈ ਕੇ ੧੫% ਤੀਕ ਧਾਰਮਿਕ ਫੰਡ ਪ੍ਰਾਪਤ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦੇ ਵਿਆਜ ਦੀ ਆਮਦਨ ਅਤੇ ਨਾ-ਮਾਤਰ ਪ੍ਰਚਾਰ ਸਹਾਇਤਾ ਅਤੇ ਲਿਟਰੇਚਰ ਦੀ ਵਿਕਰੀ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਹੈ। ਇਸ ਦੇ ਖਰਚੇ ਅੰਮ੍ਰਿਤ-ਸੰਚਾਰ, ਭੇਟਾ ਰਹਿਤ ਗੁਰਮਤਿ ਸਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਗੁਰਮਤਿ ਵਿਦਿਆਲੇ, ਸਿੱਖ ਮਿਸ਼ਨਰੀ ਕਾਲਜ, ਧਰਮ ਪ੍ਰਚਾਰ ਲਹਿਰ, ਧਾਰਮਿਕ ਦੀਵਾਨ, ਮੇਲੇ ਕੈਂਪ, ਸ਼ਤਾਬਦੀਆਂ, ਸਿੱਖ ਮਿਸ਼ਨ, ਧਾਰਮਿਕ ਪ੍ਰੀਖਿਆ, ਸਹਾਇਤਾ ਗੁ: ਸਾਹਿਬਾਨ ਤੇ ਸਮਾਜ ਸੇਵੀ ਸੰਸਥਾਵਾਂ, ਧਾਰਮਿਕ ਵਿਦਿਆ ਆਦਿ ਹੁੰਦੇ ਹਨ।

ਆਪ ਜੀ ਨੂੰ ਪਹਿਲਾਂ ਭੇਜੇ ਗਏ ਬਜਟ ਅਨੁਸਾਰ ਕੁਲ ਆਮਦਨ ਛਿਆਸੀ ਕਰੋੜ ਰੁਪਏ ਹੋਣ ਦਾ ਅਨੁਮਾਨ ਸੀ। ਇਸ ਵਿੱਚ ੩੨.੫੬% ਕਟੌਤੀ ਕਰਨ ਉਪ੍ਰੰਤ ਹੁਣ ਕੁਲ ਆਮਦਨ ਅਠਵਿੰਜਾ ਕਰੋੜ ਰੁਪਏ ਹੋਣ ਦਾ ਨਵਾਂ ਅੰਦਾਜਾ ਹੈ।

**ਇਸ ਬਜਟ ਦੇ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-**

ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਵੱਲ ਮਾਨਯੋਗ ਪ੍ਰਧਾਨ ਸਾਹਿਬ ਦਾ ਵਿਸ਼ੇਸ਼ ਧਿਆਨ ਹੈ। ਉਨ੍ਹਾਂ ਦੇ ਉਦਮ ਸਦਕਾ ਲੜਕੀਆਂ ਨੂੰ ਮੁਫਤ ਵਿਦਿਆ ਦੇਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਇਸ ਵਿੱਚ ਬੱਚੀਆਂ ਨੂੰ ਦੁਨਿਆਵੀ ਪੜਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਵੀ ਦਿਤੀ ਜਾਵੇਗੀ। ਇਸ ਕਾਰਜ ਲਈ ਤਖਤ ਸ੍ਰੀ ਦਮਦਮਾ ਸਹਿਬ ਤਲਵੰਡੀ ਸਾਬੋ ਵਿਖੇ ਕਾਲਜ ਦੀ ਚੋਣ ਕੀਤੀ ਗਈ ਹੈ। ਇਸ ਕਾਰਜ ਲਈ ਧਰਮ ਪ੍ਰਚਾਰ ਲਹਿਰ ਵਾਲੀ ਮੱਦ ਵਿੱਚੋਂ ਫਿਲਹਾਲ ਤਿੰਨ ਕਰੋੜ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

- ਭੇਟਾ ਰਹਿਤ ਗੁਰਮਤਿ ਸਾਹਿਤ,ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਸਿੱਖ ਮਿਸ਼ਨਰੀ ਕਾਲਜ,ਗੁਰਮਤਿ ਵਿਦਿਆਲੇ,ਦਫ਼ਤਰ ਦੀਆਂ ਤਨਖਾਹਾਂ ਅਤੇ ਸਫਰ ਖਰਚ ਬੀਮਾ ਆਦਿ ਲਈ ਇੱਕੀ ਕਰੋੜ ਤਰਵਿੰਜਾ ਲੱਖ ਪੰਦਰਾਂ ਹਜ਼ਾਰ ਰੁਪਏ ਕੇਵਲ।
- ਸ਼ਤਾਬਦੀਆਂ ਵੱਡੇ ਪੱਧਰ ਤੇ ਮਨਾਉਣ ਲਈ ਤਿੰਨ ਕਰੋੜ ਪੰਜਤਾਲੀ ਲੱਖ ਸੱਤਰ ਹਜਾਰ ਰੁਪਏ ਕੇਵਲ।

| | | |
|---|---|---|
| ੧੮ ਧਰਮ ਅਰਥ ਲੋਕਲ | | ੦ |
| ੧੯ ਬੀਮਾਂ ਮੁਲਾਜਮਾਂ | | ੭੦੦੦੦ |
| ੨੦ ਖਰਚ ਖੇਤੀਬਾੜੀ | | ੧੦੦੦੦੦੦ |
| | ਜੋੜ ਰੁਟੀਨ ਖਰਚ:- | ੬੬੮੧੬੬੭ |
| **੨੧ ਫੰਡਜ਼** | | |
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | | ੯੬੯੧੬੬ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੬੪੬੧੧੧ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੨੩੦੫੬ |
| ਸ) ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | | ੬੫੦੦੦ |
| ਹ) ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੫੦੦੦ |
| ਕ) ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | | ੩੫੦੦੦ |
| ਖ) ਗਰੈਚੁਅਟੀ ਤੇ ਤਨ:ਰਿਆਇਤੀ ਛੁੱਟੀਆਂ (ਸ਼ੋ:ਕਮੇਟੀ) | | ੨੫੦੦੦੦ |
| ਗ) ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾਂ | | ੦ |
| ਘ) ਧਰਮ ਅਰਥ ਸ਼੍ਰੋਮਣੀ ਕਮੇਟੀ | | ੧੫੦੦੦ |
| ਙ) ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | | ੧੦੦੦੦ |
| ਚ) ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੧੦੦੦੦ |
| | ਜੋੜ: | ੨੩੫੮੩੩੩ |
| **੨੨ ਸਹਾਇਤਾ** | | |
| | ਜੋੜ | ੦ |
| ੨੩ | ਪੂੰਜੀਗਤ ਖਰਚੇ | |
| ੳ) ਸਮਾਨ ਜਨਰਲ | | ੬੦੦੦੦ |
| ਅ) ਨਵਾਂ ਮੋਟਰ ਸਾਈਕਲ | | ੦ |
| ੲ) ਨਵੀਂ ਇਮਾਰਤ (ਰਿਹਾਇਸ਼ੀ ਕੁਆਰਟਰ) | | ੦ |
| | ਜੋੜ: | ੬੦੦੦੦ |
| | ਕੁੱਲ ਜੋੜ: | ੯੧੦੦੦੦੦ |

੨੦੯) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਮੂਲੋਵਾਲ (ਸੰਗਰੂਰ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੫੩੧੬੯ |
| ੨ | ਬਿਜਲੀ ਰੋਸ਼ਨੀ | ੮੩੯੭੮ |
| ੩ | ਫੁੱਟਕਲ | ੩੫੪੨੬ |
| ੪ | ਖਰਚ ਜਨਰੇਟਰ | ੨੦੩੭ |
| ੫ | ਮੁਰੰਮਤ ਸਮਾਨ | ੪੯੧੫ |
| ੬ | ਮੁਰੰਮਤ ਇਮਾਰਤ | ੨੧੧੯੨ |

੨੧੦) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਮੂਲੋਵਾਲ (ਸੰਗਰੂਰ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਸਟੇਸ਼ਨਰੀ | ੪੦੦੦੦ |

੨੧੧) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਨੌਵੀਂ,ਹੰਡਿਆਇਆ (ਬਰਨਾਲਾ) ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੦੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

**ਭਾਗ ਆਮਦਨ**

| | | |
|---|---|---|
| ੧ | ਚੜਤ ਗੋਲਕਾਂ | ੧੦੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੪੨੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੩੮੦੦੦੦ |
| ੪ | ਸਹਾਇਤਾ ਲੰਗਰ | ੨੨੦੦੦ |
| ੫ | ਚੜ੍ਹਤ ਜਿਨਸ (ਲੰਗਰ) | ੬੪੦੦੦ |
| ੬ | ਸਹਾਇਤਾ ਇਮਾਰਤ | ੮੩੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ | ੫੮੦੦੦੦ |
| ੮ | ਠੇਕਾ ਜਮੀਨਾਂ | ੬੮੦੦੦੦੦ |
| ੯ | ਸੂਦ ਬੈਕਾਂ | ੫੦੦੦ |
| ੧੦ | ਕੀਰਤਨ ਭੇਟਾ | ੪੦੦੦੦ |
| ੧੧ | ਫੁਟਕਲ | ੬੦੦੦ |
| | **ਜੋੜ :-** | **੯੪੦੦੦੦੦** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹਾਂ | ੩੬੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੨੧੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੨੭੦੦੦੦ |
| ੪ | ਲੰਗਰ ਖਰਚ | ੫੨੦੦੦੦ |
| ੫ | ਮੇਲੇ ਗੁਰਪੁਰਬ | ੧੩੫੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੨੯੦੦੦੦ |
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੬੫੦੦੦ |
| ੮ | ਖਰਚ ਗੱਡੀਆਂ (ਤੇਲ ਅਤੇ ਮੁਰੰਮਤ ਆਦਿ | ੧੦੦੦੦੦ |
| ੯ | ੳ) ਸਫਰ ਖਰਚ ਮੁਲਾਜਮਾਂ | ੨੪੦੦੦ |
| ਅ) | ਸਫਰ ਖਰਚ ਮੈਬਰ ਸਾਹਿਬਾਨ | ੫੦੦੦ |
| ੧੦ | ਸਟੇਸ਼ਨਰੀ ਅਤੇ ਛਪਾਈ ਆਦਿ | ੩੦੦੦੦ |
| ੧੧ | ਟੈਲੀਫੋਨ | ੧੨੦੦੦ |
| ੧੨ | ਡਾਕ ਖਰਚ | ੨੦੫੬ |
| ੧੩ | ਆਡਿਟ ਫੀਸ | ੧੨੦੦੦ |
| **੧੪** | **ਗੁਰਦੁਆਰਾ ਸਾਹਿਬ** | |
| ੳ) | ਪ੍ਰਸਾਦਿ ਸਿਰਪਾਉ | ੧੮੦੦੦੦ |
| ਅ) | ਜਿਊਟ-ਮੈਟਿੰਗ ਪਾਏਦਾਨ ਗਲੀਚੇ ਆਦਿ | ੧੦੦੦੦ |
| ੲ) | ਫੁਟਕਲ | ੭੦੦੦੦ |
| ੧੫ | ਬੰਧਾਨ ਨਿਹੰਗ ਸਿੰਘਾਂ | ੦ |
| ੧੬ | ਮੁਕੱਦਮੇਂ | ੨੦੦੦੦ |
| ੧੭ | ਵਰਦੀਆਂ ਸਟਾਫ | ੧੫੦੦੦ |
| **੧੮** | **ਮੁਰੰਮਤਾਂ** | |
| ੳ) | ਮੁਰੰਮਤ ਇਮਾਰਤ | ੪੦੦੦੦ |
| ਅ) | ਮੁਰੰਮਤ ਸਮਾਨ | ੧੦੦੦੦੦ |
| ੧੯ | ਧਰਮ ਅਰਥ ਲੋਕਲ | ੦ |
| ੨੦ | ਬੀਮਾ ਮੁਲਾਜਮਾਂ | ੫੦੦੦੦ |
| | **ਜੋੜ ਰੁਟੀਨ ਖਰਚ:-** | **੫੭੬੦੦੫੬** |

੨੧ ਫੰਡਜ਼

| | |
|---|---|
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੩੧੪੯੭੨ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੮੭੬੬੪੮ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੩੮੩੨੪ |
| ਸ) ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੮੮੦੦੦ |
| ਹ) ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੫੦੦੦ |
| ਕ) ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੦ |
| ਖ) ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼ੋ: ਕਮੇਟੀ) | ੪੬੦੦੦੦ |
| ਗ) ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | ੦ |
| ਘ) ਧਰਮ ਅਰਥ ਸ਼੍ਰੋਮਣੀ ਕਮੇਟੀ | ੧੭੦੦੦ |
| ਙ) ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੦ |
| ਚ) ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੦ |
| ਜੋੜ: | ੩੨੩੯੯੪੪ |

੨੨ ਸਹਾਇਤਾ

| | |
|---|---|
| ਜੋੜ: | ੦ |

੨੩ ਪੂੰਜੀਗਤ ਖਰਚੇ

| | |
|---|---|
| ੳ) ਸਮਾਨ ਜਨਰਲ | ੫੦੦੦੦ |
| ਅ) ਨਵੀ ਇਮਾਰਤ | ੦ |
| ੲ) ਨਵੇਂ ਬੋਰ, ਕਨੈਕਸ਼ਨ, ਮੋਟਰਾਂ ਆਦਿ | ੧੫੦੦੦੦ |
| ਜੋੜ: | ੨੦੦੦੦੦ |
| ਕੁੱਲ ਜੋੜ: | ੯੨੦੦੦੦੦ |

੨੧੨) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਨੌਵੀਂ,ਹੰਡਿਆਇਆ (ਬਰਨਾਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਖਰਚ ਲੰਗਰ | ੪੮੯੮੦ |
| ੨ | ਮੇਲੇ ਗੁਰਪੁਰਬ | ੪੧੪੯੮ |
| ੩ | ਬਿਜਲੀ ਪਾਣੀ | ੮੭੫ |
| ੪ | ਟੈਲੀਫੋਨ | ੧੩੨੮ |
| ੫ | ਵਰਦੀਆਂ ਸਟਾਫ | ੭੦੨੫ |
| ੬ | ਮੁਰੰਮਤ ਇਮਾਰਤ | ੧੪੮੩੫ |
| ੭ | ਨਵੇਂ ਬੋਰ | ੪੫੦੯੫ |

੨੧੩) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਨੌਵੀਂ,ਹੰਡਿਆਇਆ (ਬਰਨਾਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਵਰਦੀਆਂ ਸਟਾਫ | ੫੦੦੦ |
| ੨ | ਖਰਚ ਗੱਡੀਆਂ | ੭੦੦੦੦ |
| ੩ | ਮੁਰੰਮਤ ਸਮਾਨ | ੧੦੦੦੦ |
| ੪ | ਸਮਾਨ ਜਨਰਲ | ੫੦੦੦ |
| ੫ | ਨਵੇਂ ਬੋਰ | ੧੦੮੦੦੦ |

*ਚੱਲਦਾ...*

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ਼੍ਰੋਮਣੀ ਕਮੇਟੀ ਦਾ 9 ਅਰਬ 81 ਕਰੋੜ 94 ਲੱਖ 80 ਹਜ਼ਾਰ 500 ਰੁਪਏ ਦਾ ਸਾਲਾਨਾ ਬਜਟ ਪਾਸ

### -ਸ਼ਤਾਬਦੀਆਂ, ਧਰਮ ਪ੍ਰਚਾਰ, ਵਿਦਿਅਕ ਪਾਸਾਰ, ਸਿਹਤ ਸਹੂਲਤਾਂ ਤੇ ਸਮਾਜ ਭਲਾਈ ਕਾਰਜਾਂ ਲਈ ਬਜਟ ਵਿਚ ਕੀਤਾ ਗਿਆ ਪ੍ਰਬੰਧ

### -ਗੁਰਸਿੱਖ ਖਿਡਾਰੀਆਂ, ਸਿੱਖ ਇਤਿਹਾਸ ਦੀ ਖੋਜ, ਸਿਕਲੀਗਰ ਤੇ ਵਣਜਾਰੇ ਸਿੱਖਾਂ ਆਦਿ ਲਈ ਵੀ ਰੱਖੀ ਗਈ ਵਿਸ਼ੇਸ਼ ਰਾਸ਼ੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਹੋਏ ਜਨਰਲ ਇਜਲਾਸ ਦੌਰਾਨ ਸ਼੍ਰੋਮਣੀ ਕਮੇਟੀ ਦਾ ਸਾਲ ੨੦੨੦-੨੧ ਦਾ ੯ ਅਰਬ ੮੧ ਕਰੋੜ ੯੪ ਲੱਖ ੮੦ ਹਜ਼ਾਰ ੫੦੦ ਰੁਪਏ ਦਾ ਸਾਲਾਨਾ ਬਜਟ ਜੈਕਾਰਿਆਂ ਦੀ ਗੂੰਜ ਵਿਚ ਪਾਸ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਵੱਲੋਂ ਪੇਸ਼ ਕੀਤੇ ਗਏ ਬਜਟ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰੇ ਗਜਾ ਕੇ ਪ੍ਰਵਾਨਗੀ ਦਿੱਤੀ। ਬਜਟ ਵਿੱਚ ਜਨਰਲ ਬੋਰਡ ਫੰਡ ਲਈ ੫੭ ਕਰੋੜ ਰੁਪਏ, ਟਰੱਸਟ ਫੰਡ ਲਈ ੩੭ ਕਰੋੜ ੬੧ ਲੱਖ ਰੁਪਏ, ਵਿਦਿਆ ਫੰਡ ੨੮ ਕਰੋੜ ੪੪ ਲੱਖ ਰੁਪਏ, ਧਰਮ ਪ੍ਰਚਾਰ ਕਮੇਟੀ ਲਈ ੫੮ ਕਰੋੜ ਰੁਪਏ, ਪ੍ਰਿੰਟਿੰਗ ਪ੍ਰੈਸਾਂ ਲਈ ੮ ਕਰੋੜ ੨ ਲੱਖ ਰੁਪਏ, ਵਿਦਿਅਕ ਅਦਾਰਿਆਂ ਲਈ ੨ ਅਰਬ ੧੫ ਕਰੋੜ ਰੁਪਏ, ਡਾਇਰੈਕਟੋਰੇਟ ਆਫ਼ ਐਜੂਕੇਸ਼ਨ ਲਈ ੮੭ ਲੱਖ ੮੦ ਹਜ਼ਾਰ ੫੦੦ ਰੁਪਏ, ਗੁਰਦੁਆਰਾ ਸਾਹਿਬਾਨ ਸੈਕਸ਼ਨ-੮੫ ਲਈ ੫ ਅਰਬ ੭੭ ਕਰੋੜ ਰੁਪਏ ਰੱਖੇ ਗਏ ਹਨ। ਦੱਸਣਯੋਗ ਹੈ ਕਿ ਕੋਰੋਨਾ ਮਹਾਮਾਰੀ ਦੇ ਪ੍ਰਭਾਵ ਕਾਰਨ ਸ਼੍ਰੋਮਣੀ ਕਮੇਟੀ ਦਾ ਇਸ ਵਾਰ ਦਾ ਬਜਟ ਪਿਛਲੇ ਸਾਲ ਨਾਲੋਂ ੧੮.੫੧ ਫੀਸਦੀ ਘੱਟ ਰਿਹਾ। ਸ਼੍ਰੋਮਣੀ ਕਮੇਟੀ ਵੱਲੋਂ ਬਜਟ ਇਜਲਾਸ ਹਰ ਸਾਲ ਮਾਰਚ ਮਹੀਨੇ ਵਿਚ ਕੀਤਾ ਜਾਂਦਾ ਹੈ, ਪਰੰਤੂ ਇਸ ਵਾਰ ਕੋਰੋਨਾ ਕਾਰਨ ਸੰਭਵ ਨਹੀਂ ਸੀ ਹੋ ਸਕਿਆ। ਇਸ ਦੇ ਚੱਲਦਿਆਂ ਅੰਤ੍ਰਿੰਗ ਕਮੇਟੀ ਵੱਲੋਂ ਹੀ ਦੋ ਵਾਰ ਤਿੰਨ-ਤਿੰਨ ਮਹੀਨਿਆਂ ਦੇ ਖਰਚਿਆਂ ਨੂੰ ਪ੍ਰਵਾਨਗੀ ਦਿੱਤੀ ਜਾਂਦੀ ਰਹੀ ਸੀ।

ਇਤਿਹਾਸਕ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਦੁਪਹਿਰ ੧:੦੦ ਵਜੇ ਸ਼ੁਰੂ ਹੋਏ ਬਜਟ ਇਜਲਾਸ ਮੌਕੇ ਆਰੰਭਤਾ ਦੀ ਅਰਦਾਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕੀਤੀ, ਜਦਕਿ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਲਿਆ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੀ ਵਿਸ਼ੇਸ਼ ਤੌਰ 'ਤੇ ਮੌਜੂਦ ਸਨ। ਪ੍ਰੰਪਰਾ ਅਨੁਸਾਰ ਬਜਟ ਇਜਲਾਸ ਦੀ ਕਾਰਵਾਈ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਸ਼ੁਰੂ ਕੀਤੀ।

ਬਜਟ ਇਜਲਾਸ ਮਗਰੋਂ ਪ੍ਰੈੱਸ ਨਾਲ ਗੱਲਬਾਤ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬਜਟ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਬੇਸ਼ੱਕ ਬਜਟ ਕੋਰੋਨਾ

ਕਾਰਨ ਪ੍ਰਭਾਵਿਤ ਹੋਇਆ ਹੈ, ਪਰੰਤੂ ਫਿਰ ਵੀ ਬਜਟ ਸੰਗਤਾਂ ਦੀ ਭਾਵਨਾਵਾਂ ਦੀ ਤਰਜ਼ਮਾਨੀ ਕਰਦਾ ਹੈ। ਇਸ ਵਿਚ ਹਰ ਪੱਖ ਨੂੰ ਤਵੱਜੋਂ ਦਿੱਤੀ ਗਈ ਹੈ। ਆ ਰਹੀਆਂ ਸ਼ਤਾਬਦੀਆਂ, ਅੰਮ੍ਰਿਤਧਾਰੀ ਬੱਚਿਆਂ, ਸਿਕਲੀਗਰ ਅਤੇ ਵਣਜਾਰੇ ਸਿੱਖਾਂ, ਗੁਰਸਿੱਖ ਖਿਡਾਰੀਆਂ ਅਤੇ ਮੁਕਾਬਲਾ ਪ੍ਰੀਖਿਆਵਾਂ ਵਿਚ ਬੇਹਤਰ ਕਾਰਗੁਜ਼ਾਰੀ ਦਿਖਾਉਣ ਵਾਲੇ ਸਿੱਖ ਨੌਜੁਆਨਾਂ ਲਈ ਬਜਟ ਵਿਚ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਵਾਤਾਵਰਣ ਦੀ ਸ਼ੁੱਧਤਾ, ਕੁਦਰਤੀ ਆਫਤਾਂ, ਵਿਦਿਅਕ ਅਦਾਰਿਆਂ ਨਵੀਆਂ ਸੋਧਾਂ ਦੇ ਨਾਲ-ਨਾਲ ਕੁਦਰਤੀ ਖੇਤੀ ਨੂੰ ਪ੍ਰਫੁੱਲਤ ਕਰਨਾ ਬਜਟ ਦਾ ਮੁੱਖ ਏਜੰਡਾ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਕ ਨਵੀਂ ਪਹਿਲ ਕਰਦਿਆਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸਥਿਤ ਮਾਤਾ ਸਾਹਿਬ ਕੌਰ ਗਰਲਜ਼ ਕਾਲਜ ਅੰਦਰ ਸਿੱਖ ਲੜਕੀਆਂ ਨੂੰ ਮੁਫ਼ਤ ਵਿਦਿਆ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ। ਬਜਟ ਵਿਚ ਇਸ ਕਾਰਜ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਕਾਲਜ ਵਿਖੇ ਹੋਸਟਲ ਦੀਆਂ ੨੦੦ ਸੀਟਾਂ ਵਿੱਚੋਂ ੧੦ ਫੀਸਦੀ ਕੋਟਾ ਰਾਗੀਆਂ, ਢਾਡੀਆਂ, ਪ੍ਰਚਾਰਕਾਂ, ਗ੍ਰੰਥੀਆਂ ਅਤ ਅਖੰਡਪਾਠੀਆਂ ਦੀਆਂ ਬੱਚੀਆਂ ਲਈ ਰੱਖਿਆ ਗਿਆ ਹੈ। ਇਸ ਤੋਂ ਇਲਾਵਾ ੫ ਫੀਸਦੀ ਕੋਟਾ ਆਰਥਿਕ ਤੌਰ 'ਤੇ ਕੰਮਜ਼ੋਰ ਗੁਰਸਿੱਖ ਪਰਿਵਾਰਾਂ ਦੀਆਂ ਲੜਕੀਆਂ ਲਈ ਹੋਵੇਗਾ।

ਉਨ੍ਹਾਂ ਦੱਸਿਆ ਕਿ ਆ ਰਹੀਆਂ ਸ਼ਤਾਬਦੀਆਂ ਲਈ ਬਜਟ ਵਿਚ ੩ ਕਰੋੜ ੪੫ ਲੱਖ ੭੦ ਹਜ਼ਾਰ ਰੁਪਏ ਰੱਖੇ ਗਏ ਹਨ। ਸ਼੍ਰੋਮਣੀ ਕਮੇਟੀ ਦਾ ਸਥਾਪਨਾ ਦਿਵਸ, ਭਾਈ ਤਾਰੂ ਸਿੰਘ ਜੀ ੩੦੦ ਸਾਲਾ ਜਨਮ ਦਿਹਾੜਾ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਦਿਹਾੜਾ ਮਨਾਉਣ ਲਈ ਯੋਜਨਾ ਤਿਆਰ ਕੀਤੀ ਗਈ ਹੈ। ਇਸੇ ਤਰ੍ਹਾਂ ਗੁਰਸਿੱਖ ਖਿਡਾਰੀਆਂ ਅਤੇ ਖੇਡਾਂ ਲਈ ੯੦ ਲੱਖ ਰੁਪਏ ਅਤੇ ਕੁਦਰਤੀ ਆਫਤਾਂ ਲਈ ੯੬ ਲੱਖ ਰੁਪਏ ਰੱਖੇ ਗਏ ਹਨ। ਸਿਕਲੀਗਰ ਵਣਜਾਰੇ ਸਿੱਖਾਂ ਅਤੇ ਪੰਜਾਬ ਤੋਂ ਬਾਹਰ ਗੁਰਦੁਆਰਿਆਂ, ਸਕੂਲਾਂ ਆਦਿ ਲਈ ੫ ਕਰੋੜ ੩੦ ਲੱਖ ਰੁਪਏ, ਆਰਿਥਕ ਪੱਖੋਂ ਕੰਮਜ਼ੋਰ ਲੋਕਾਂ ਅਤੇ ਗਰੀਬ ਬੱਚਿਆਂ ਦੀ ਪੜ੍ਹਾਈ ਲਈ ੧ ਕਰੋੜ ੫੦ ਲੱਖ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸਿੱਖ ਇਤਿਹਾਸ ਦੀ ਖੋਜ, ਲਿਖਾਈ ਤੇ ਛਪਾਈ ਆਦਿ ਲਈ ੫ ਲੱਖ ੭੦ ਹਜ਼ਾਰ ਰੁਪਏ ਰੱਖੇ ਹਨ। ਅੰਮ੍ਰਿਤਧਾਰੀ ਵਿਦਿਆਰਥੀਆਂ ਦੀਆਂ ਫੀਸਾਂ ਲਈ ਵੀ ਵਿਸ਼ੇਸ਼ ਰਾਸ਼ੀ ਦਾ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਅੰਬਾਲਾ ਲਈ ੧੪ ਕਰੋੜ ੨੦ ਲੱਖ ਰੁਪਏ ਬਜਟ ਵਿਚ ਰੱਖੇ ਗਏ ਹਨ। ਅੰਮ੍ਰਿਤਧਾਰੀ ਬੱਚਿਆਂ ਦੀ ਪੜ੍ਹਾਈ ਲਈ ਵੀ ਪ੍ਰਬੰਧ ਕੀਤਾ ਗਿਆ ਹੈ।

ਬਜਟ ਇਜਲਾਸ ਦੌਰਾਨ ਸ਼੍ਰੋਮਣੀ ਕਮੇਟੀ ਦੀ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ, ਮੈਂਬਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਬੀਬੀ ਕਿਰਨਜੋਤ ਕੌਰ, ਸ. ਸੇਵਾ ਸਿੰਘ ਸੇਖਵਾਂ, ਸ. ਗੁਰਪ੍ਰੀਤ ਸਿੰਘ ਰੰਧਾਵਾ ਅਤੇ ਸ. ਬਲਵਿੰਦਰ ਸਿੰਘ ਬੈਂਸ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ।

**ਭਾਈ ਲੌਂਗੋਵਾਲ ਨੇ ਵਿਰੋਧ ਕਰਨ ਵਾਲੇ ਮੈਂਬਰਾਂ ਨੂੰ ਕੀਤੇ ਤਿੱਖੇ ਸਵਾਲ:**

ਬਜਟ ਇਜਲਾਸ ਦੌਰਾਨ ਕੁਝ ਮੈਂਬਰਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੇ ਗਏ ਸ਼ੋਰ-ਸ਼ਰਾਬੇ ਨੂੰ ਭਾਈ ਲੌਂਗੋਵਾਲ ਨੇ ਮੰਦਭਾਗਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਜਿਹੜੇ ਸ਼੍ਰੋਮਣੀ ਕਮੇਟੀ ਮੈਂਬਰ ਜਨਰਲ ਇਜਲਾਸ ਦੀ ਮਰਯਾਦਾ ਨੂੰ ਵੀ ਨਹੀਂ ਜਾਣਦੇ, ਉਹ ਸਿੱਖਾਂ ਦੀ ਕੀ ਅਗਵਾਈ ਕਰ ਸਕਦੇ ਹਨ। ਭਾਈ ਲੌਂਗੋਵਾਲ ਨੇ ਕਿਹਾ ਕਿ ਕੁਝ ਮੈਂਬਰਾਂ ਵੱਲੋਂ ਆਰੰਭਤਾ ਸਮੇਂ ਹੀ ਸ਼ੋਰ-ਸ਼ਰਾਬਾ ਸ਼ੁਰੂ ਕਰਨਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ। ਜਨਰਲ ਹਾਊਸ ਦੀ ਮਰਯਾਦਾ ਹੈ ਕਿ ਜਿਹੜਾ ਵੀ ਬੋਲਣਾ ਚਾਹੁੰਦਾ ਹੈ ਉਹ ਪ੍ਰਵਾਨਗੀ ਨਾਲ ਅਖੀਰ ਸਮੇਂ ਬੋਲ ਸਕਦਾ ਹੈ। ਪ੍ਰੰਤੂ ਜਾਣਬੁਝ ਕੇ ਜਨਰਲ ਹਾਊਸ ਦੀ ਮਰਯਾਦਾ ਭੰਗ ਕਰਨੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸ਼ੋਰ-ਸ਼ਰਾਬਾ ਕਰਨਾ

ਠੀਕ ਨਹੀਂ। ਉਨ੍ਹਾਂ ਕਿਹਾ ਕਿ ਜਿਹੜੇ ਮਤਿਆਂ ਦੀ ਕੁਝ ਮੈਂਬਰ ਮੰਗ ਕਰ ਰਹੇ ਸਨ, ਉਹ ਪਹਿਲਾਂ ਹੀ ਸ਼ਾਮਲ ਕੀਤੇ ਗਏ ਸਨ। ਭਾਈ ਲੌਂਗੋਵਾਲ ਨੇ ਇਸ ਗੱਲ 'ਤੇ ਵੀ ਸਵਾਲ ਖੜ੍ਹਾ ਕੀਤਾ ਕਿ ਜਦੋਂ ਵਿਰੋਧ ਕਰਨ ਵਾਲੇ ਸਾਰੇ ਮੈਂਬਰਾਂ ਨੂੰ ਬੋਲਣ ਦਾ ਸਮਾਂ ਦੇ ਦਿੱਤਾ ਗਿਆ, ਤਾਂ ਇਸ ਮਗਰੋਂ ਵੀ ਉਹ ਅਰਦਾਸ ਵਿਚ ਸਮਾਪਤੀ ਤੱਕ ਕਿਉਂ ਨਹੀਂ ਖੜ੍ਹੇ। ਉਨ੍ਹਾਂ ਕਿਹਾ ਕਿ ਹਾਊਸ ਦੀ ਮਰਯਾਦਾ ਉਲੰਘ ਕੇ ਵਿਰੋਧ ਕਰਨ ਵਾਲੇ ਮੈਂਬਰਾਂ ਨੂੰ ਆਪਣੇ ਅੰਦਰ ਝਾਤੀ ਜ਼ਰੂਰ ਮਾਰਨੀ ਚਾਹੀਦੀ ਹੈ। ੨੮ ਸਤੰਬਰ

# ਭਾਈ ਲੌਂਗੋਵਾਲ ਦੀ ਅਗਵਾਈ 'ਚ ਹੋਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਲਏ ਅਹਿਮ ਫੈਸਲੇ

## ਪਾਵਨ ਸਰੂਪਾਂ ਦੇ ਮਾਮਲੇ 'ਚ ਜਾਂਚ ਕਮਿਸ਼ਨ ਦੀ ਰਿਪੋਰਟ ਕੀਤੀ ਜਨਤਕ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਪਬਲੀਕੇਸ਼ਨ ਵਿਭਾਗ ਵਿੱਚੋਂ ਘੱਟ ਪਾਏ ਗਏ ਪਾਵਨ ਸਰੂਪਾਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਡਾ. ਈਸ਼ਰ ਸਿੰਘ ਦੀ ਅਗਵਾਈ ਵਿਚ ਬਣਾਏ ਗਏ ਜਾਂਚ ਕਮਿਸ਼ਨ ਦੀ ਰਿਪੋਰਟ ਅੱਜ ਜਨਤਕ ਕਰ ਦਿੱਤੀ ਗਈ ਹੈ। ਇਹ ਜਾਂਚ ਰਿਪੋਰਟ ਸ਼੍ਰੋਮਣੀ ਕਮੇਟੀ ਦੀ ਵੈੱਬਸਾਈਟ 'ਤੇ ਵੀ ਉਪਲੱਬਧ ਹੋਵੇਗੀ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਪਿਛਲੇ ਸਮੇਂ ਦੌਰਾਨ ਸ਼੍ਰੋਮਣੀ ਕਮੇਟੀ ਦੇ ਕੁਝ ਕਰਮਚਾਰੀਆਂ ਵੱਲੋਂ ਬੇਨਿਯਮੀਆਂ ਅਤੇ ਗੈਰ-ਜ਼ੁੰਮੇਵਰਾਨਾ ਢੰਗ ਨਾਲ ਡਿਊਟੀਆਂ ਕਰਨ ਕਰਕੇ ਸ਼੍ਰੋਮਣੀ ਕਮੇਟੀ ਨੂੰ ਚਿੰਤਾਜਨਕ ਹਲਾਤਾਂ ਦਾ ਸਾਹਮਣਾ ਕਰਨਾ ਪਿਆ ਹੈ। ਪਾਵਨ ਸਰੂਪਾਂ ਸਬੰਧੀ ਰਿਕਾਰਡ ਵਿਚ ਵਾਧੇ ਘਾਟੇ ਕਾਰਨ ਮੰਦਭਾਗੀ ਚਰਚਾ ਚੱਲ ਰਹੀ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਕਾਰਨ ਸਮੁੱਚੇ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਦੇ ਮਨ ਨੂੰ ਭਾਰੀ ਠੇਸ ਪਹੁੰਚੀ ਹੈ। ਇਸ ਲਈ ਮੈਂ ਜਾਤੀ ਤੌਰ 'ਤੇ ਨਿਰਮਤਾ ਸਹਿਤ ਸਮੁੱਚੀਆਂ ਸਿੱਖ ਸੰਗਤਾਂ ਤੋਂ ਖਿਮਾ ਮੰਗਦਾ ਹਾਂ। ਉਨ੍ਹਾਂ ਕਿਹਾ ਕਿ ਮੈਂ ਵਿਸ਼ਵਾਸ ਦਵਾਉਂਦਾ ਹਾਂ ਕਿ ਇਸ ਸਮੇਂ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨਾ ਹੀ ਗਾਇਬ ਹੋਏ ਤੇ ਨਾ ਹੀ ਕਿਸੇ ਤਰ੍ਹਾਂ ਦੀ ਕੋਈ ਬੇਅਦਬੀ ਹੋਈ। ਸਬੰਧਤ ਕਰਮਚਾਰੀਆਂ ਵੱਲੋਂ ਜੋ ਪਾਵਨ ਸਰੂਪ ਸੰਗਤਾਂ ਨੂੰ ਦਿੱਤੇ ਜਾਂਦੇ ਰਹੇ, ਲਾਲਚ ਵੱਸ ਉਸ ਦੀ ਭੇਟਾ ਜਮ੍ਹਾਂ ਨਹੀਂ ਕਰਵਾਈ ਗਈ ਅਤੇ ਉਸ ਨੂੰ ਰਿਕਾਰਡ ਵਿਚ ਵੀ ਦਰਜ਼ ਨਹੀਂ ਕੀਤਾ ਗਿਆ। ਨਿੱਜੀ ਹਿੱਤਾਂ ਲਈ ਹੀ ਦੋਸ਼ੀ ਕਰਮਚਾਰੀ ਅਜਿਹਾ ਕਰਦੇ ਰਹੇ, ਜਿਸ ਦਾ ਜ਼ਿਕਰ ਜਾਂਚ ਕਮਿਸ਼ਨ ਦੀ ਰਿਪੋਰਟ ਵਿਚ ਦਰਜ਼ ਹੈ।

ਉਨ੍ਹਾਂ ਵਿਸ਼ਵਾਸ ਦਵਾਉਂਦਿਆਂ ਕਿਹਾ ਕਿ ਜਿਸ ਉਦੇਸ਼ ਨੂੰ ਮੁੱਖ ਰੱਖ ਕੇ ਸ਼੍ਰੋਮਣੀ ਕਮੇਟੀ ਹੋਂਦ ਵਿਚ ਆਈ ਸੀ, ਉਸ ਸੋਚ 'ਤੇ ਪਹਿਰਾ ਦਿੰਦਿਆਂ ਬੇਨਿਯਮੀਆਂ ਕਰਨ ਵਾਲੇ ਕਰਮਚਾਰੀਆਂ ਨੂੰ ਸ਼੍ਰੋਮਣੀ ਕਮੇਟੀ ਦੇ ਐਕਟ ਅਧੀਨ ਅਦਾਰੇ ਵਿਚ ਰਹਿੰਦਿਆਂ ਪੰਥਕ ਪ੍ਰੰਪਰਾਵਾਂ ਅਤੇ ਰਵਾਇਤਾਂ ਦੇ ਅਨੁਕੂਲ ਸਖ਼ਤ ਸਜ਼ਾ ਦਿੱਤੀ ਜਾਵੇਗੀ, ਤਾਂ ਜੋ ਅੱਗੇ ਤੋਂ ਕੋਈ ਅਜਿਹੀ ਹਿੰਮਤ ਨਾ ਕਰੇ। ਉਨ੍ਹਾਂ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਫੈਸਲਾ ਕੀਤਾ ਹੈ ਕਿ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਕੰਮ ਕਾਰ ਵਿਚ ਕਿਸੇ ਨੂੰ ਵੀ ਦਖ਼ਲ ਦੀ ਆਗਿਆ ਨਹੀਂ ਦਿੱਤੀ ਜਾਵੇਗੀ। ਸ਼੍ਰੋਮਣੀ ਕਮੇਟੀ ਇਕ ਅਜ਼ਾਦ ਹਸਤੀ ਹੈ ਅਤੇ ਆਪਣੇ ਫੈਸਲੇ ਆਪ ਲੈਣ ਦੇ ਸਮਰੱਥ ਹੈ। ਉਨ੍ਹਾਂ ਕਿਹਾ ਕਿ ਸਮੁੱਚੇ ਵਰਤਾਰੇ ਕਾਰਨ ਖਾਲਸਾ ਪੰਥ ਨੂੰ ਪੀੜਾ ਵਿੱਚੋਂ ਗੁਜਰਨਾ ਪਿਆ ਹੈ, ਜਿਸ ਨੂੰ ਮਹਿਸੂਸ ਕਰਦਿਆਂ ਸਿੱਖ ਵਿਦਵਾਨਾਂ, ਮਹਾਂਪੁਰਖਾਂ, ਧਾਰਮਿਕ ਜਥੇਬੰਦੀਆਂ ਅਤੇ ਕਮੇਟੀਆਂ ਵੱਲੋਂ ਦਿੱਤੇ ਸੁਝਾਵਾਂ ਤੇ ਵਿਚਾਰਾਂ ਨੂੰ ਅਮਲ ਵਿਚ ਲਿਆਂਦਾ ਜਾਵੇਗਾ। ਉਨ੍ਹਾਂ

ਕਿਹਾ ਕਿ ਜਾਂਚ ਰਿਪੋਰਟ ਵਿਚ ਪ੍ਰਬੰਧ ਸਬੰਧੀ ਜੋ ਕਮੀਆਂ ਵੱਲ ਸੰਕੇਤ ਕੀਤਾ ਗਿਆ ਹੈ ਉਨ੍ਹਾਂ ਨੂੰ ਦੂਰ ਕੀਤਾ ਜਾਵੇਗਾ, ਤਾਂ ਕਿ ਅੱਗੇ ਤੋਂ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਇਆ ਜਾ ਸਕੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪਾਵਨ ਸਰੂਪਾਂ ਦੇ ਮਾਮਲੇ ਨਾਲ ਸਬੰਧਤ ਹਰ ਦੋਸ਼ੀ ਨੂੰ ਸਖ਼ਤ ਸਜ਼ਾ ਦੇਣ ਲਈ ਪਾਬੰਦ ਹੈ, ਪਰੰਤੂ ਅਫ਼ਸੋਸ ਇਸ ਗੱਲ ਦਾ ਹੈ ਕਿ ਇਸ ਨਾਜ਼ੁਕ ਮਾਮਲੇ 'ਤੇ ਪਿਛਲੇ ਦਿਨਾਂ ਤੋਂ ਕੁਝ ਲੋਕ ਨੀਵੇਂ ਪੱਧਰ ਦੀ ਸਿਆਸਤ ਕਰ ਰਹੇ ਹਨ, ਜੋ ਨਹੀਂ ਹੋਣੀ ਚਾਹੀਦੀ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਰਹੇ ਸ. ਸੱਜਣ ਸਿੰਘ ਬੱਜੂਮਾਨ, ਸਾਬਕਾ ਮੈਂਬਰ ਸ਼੍ਰੋਮਣੀ ਕਮੇਟੀ ਸ. ਚੇਤੰਨ ਸਿੰਘ ਸਮਾਓ ਅਤੇ ਸਾਬਕਾ ਮੁੱਖ ਸਕੱਤਰ ਸ. ਹਰਚਰਨ ਸਿੰਘ ਦੇ ਅਕਾਲ ਚਲਾਣੇ ਸਬੰਧੀ ਮੂਲ ਮੰਤਰ ਦੇ ਪਾਠ ਕੀਤੇ ਗਏ। ਇਕੱਤਰਤਾ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਗੁਰਪਾਲ ਸਿੰਘ ਗੋਰਾ, ਸ. ਭੁਪਿੰਦਰ ਸਿੰਘ ਅਸੰਧ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਸੁਰਜੀਤ ਸਿੰਘ ਕੰਗ, ਸ. ਸ਼ੇਰ ਸਿੰਘ ਮੰਡਵਾਲਾ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਬੀਬੀ ਕੁਲਦੀਪ ਕੌਰ ਟੌਹੜਾ, ਬੀਬੀ ਪਰਮਜੀਤ ਕੌਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਗੁਰਰਿੰਦਰ ਸਿੰਘ ਮਥਰੇਵਾਲ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਮੁਖਤਾਰ ਸਿੰਘ ਮੈਨੇਜਰ, ਸ. ਮਲਕੀਤ ਸਿੰਘ ਬਹਿੜਵਾਲ ਸੁਪ੍ਰਿੰਟੈਂਡੈਂਟ, ਸ. ਦਰਸ਼ਨ ਸਿੰਘ ਪੀ.ਏ. ਆਦਿ ਮੌਜੂਦ ਸਨ। ੫ ਸਤੰਬਰ

# ਜੰਮੂ ਕਸ਼ਮੀਰ ਭਾਸ਼ਾ ਬਿੱਲ ਵਿੱਚੋਂ ਪੰਜਾਬੀ ਨੂੰ ਮਨਫ਼ੀ ਕਰਨਾ ਘੱਟ ਗਿਣਤੀ ਸਿੱਖਾਂ ਨਾਲ ਧੱਕਾ-ਭਾਈ ਲੌਂਗੋਵਾਲ

ਅੰਮ੍ਰਿਤਸਰ- ਜੰਮੂ ਕਸ਼ਮੀਰ ਭਾਸ਼ਾ ਬਿੱਲ ਵਿੱਚੋਂ ਪੰਜਾਬੀ ਨੂੰ ਬਾਹਰ ਰੱਖਣ ਦਾ ਸਖ਼ਤ ਨੋਟਿਸ ਲੈਂਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਇਸ ਸਬੰਧ ਵਿਚ ਮੁੜ ਵਿਚਾਰ ਕਰੇ। ਉਨ੍ਹਾਂ ਇਸ ਮਾਮਲੇ 'ਤੇ ਪੰਜਾਬ ਤੋਂ ਚੁਣੇ ਗਏ ਸੰਸਦ ਮੈਂਬਰਾਂ ਨੂੰ ਵੀ ਅਪੀਲ ਕੀਤੀ ਹੈ ਕਿ ਉਹ ਸੰਸਦ ਵਿਚ ਇਸ ਬਿੱਲ ਵਿਰੁੱਧ ਅਵਾਜ਼ ਉਠਾਉਣ ਅਤੇ ਪੰਜਾਬੀ ਨੂੰ ਇਸ ਵਿਚ ਸ਼ਾਮਲ ਕਰਵਾਉਣ ਲਈ ਯਤਨ ਕਰਨ। ਭਾਈ ਲੌਂਗੋਵਾਲ ਨੇ ਆਖਿਆ ਕਿ ਜੰਮੂ ਕਸ਼ਮੀਰ ਅੰਦਰ ਪਹਿਲਾਂ ਪੰਜਾਬੀ ਭਾਸ਼ਾ ਨੂੰ ਢੁੱਕਵਾਂ ਸਥਾਨ ਪ੍ਰਾਪਤ ਸੀ। ਪੰਜਾਬੀ ਭਾਸ਼ਾ ਨੂੰ ਜੰਮੂ ਕਸ਼ਮੀਰ ਦੇ ਸੰਵਿਧਾਨ ਵਿਚ ਵੀ ਮਾਨਤਾ ਮਿਲੀ ਹੋਈ ਸੀ। ਪਰੰਤੂ ਮੌਜੂਦਾ ਬਿੱਲ ਵਿੱਚੋਂ ਪੰਜਾਬੀ ਨੂੰ ਛੱਡ ਕੇ ਉਰਦੂ, ਕਸ਼ਮੀਰੀ, ਡੋਗਰੀ, ਹਿੰਦੀ ਤੇ ਅੰਗਰੇਜ਼ੀ ਨੂੰ ਪ੍ਰਵਾਨ ਕਰਨਾ ਜਾਇਜ਼ ਨਹੀਂ ਹੈ। ਉਨ੍ਹਾਂ ਆਖਿਆ ਕਿ ਪੂਰੇ ਜੰਮੂ ਕਸ਼ਮੀਰ ਅੰਦਰ ਲੱਖਾਂ ਲੋਕ ਪੰਜਾਬੀ ਭਾਸ਼ਾ ਬੋਲਦੇ ਹਨ, ਜਿਨ੍ਹਾਂ ਨੂੰ ਜੰਮੂ ਕਸ਼ਮੀਰ ਭਾਸ਼ਾ ਬਿੱਲ ਦੇ ਮੌਜੂਦਾ ਸਰੂਪ ਕਾਰਨ ਠੇਸ ਪਹੁੰਚੀ ਹੈ। ਉਨ੍ਹਾਂ ਪੰਜਾਬ ਦੇ ਸੰਸਦ ਮੈਂਬਰਾਂ ਨੂੰ ਇਸ ਮਾਮਲੇ 'ਤੇ ਗੰਭੀਰ ਰੁਖ ਅਖ਼ਤਿਆਰ ਕਰਨ ਲਈ ਕਿਹਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਜੰਮੂ ਕਸ਼ਮੀਰ ਅੰਦਰ ਪਹਿਲਾਂ ਹੀ ਸਿੱਖ ਘੱਟ ਗਿਣਤੀਆਂ ਵਾਲੀਆਂ ਸਹੂਲਤਾਂ ਤੋਂ ਵਾਂਝੇ ਚੱਲ ਰਹੇ ਹਨ ਅਤੇ ਉਨ੍ਹਾਂ ਦੀ ਨਿਰੰਤਰ ਮੰਗ ਰਹੀ ਹੈ ਕਿ ਉਨ੍ਹਾਂ ਨੂੰ ਵੀ ਘੱਟਗਿਣਤੀਆਂ ਵਾਲੀਆਂ ਸਾਰੀਆਂ ਸਰਕਾਰੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਹੁਣ ਜੰਮੂ ਕਸ਼ਮੀਰ ਭਾਸ਼ਾ ਬਿੱਲ ਵਿੱਚੋਂ ਪੰਜਾਬੀ ਨੂੰ ਮਨਫ਼ੀ ਕਰਕੇ

ਘੱਟਗਿਣਤੀ ਸਿੱਖਾਂ ਨਾਲ ਇਕ ਵਾਰ ਫਿਰ ਧੱਕਾ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ ਅਤੇ ਜੰਮੂ ਕਸ਼ਮੀਰ ਦੇ ਸਿੱਖਾਂ ਦੀਆਂ ਭਾਵਨਾਵਾਂ ਦੀ ਕਦਰ ਕਰਨੀ ਚਾਹੀਦੀ ਹੈ।

੩ ਸਤੰਬਰ

# 2016 'ਚ ਪਾਵਨ ਸਰੂਪ ਅਗਨ ਭੇਟ ਹੋਣ ਦੇ ਪਸ਼ਚਾਤਾਪ ਵਜੋਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

## -ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਸ੍ਰੀ ਅਖੰਡ ਪਾਠ ਸਾਹਿਬ ਆਰੰਭ

## -ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਤੱਕ ਅੰਤ੍ਰਿੰਗ ਕਮੇਟੀ ਨੇ ਕੀਤੀ ਝਾੜੂ ਲਗਾਉਣ ਦੀ ਸੇਵਾ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਪਬਲੀਕੇਸ਼ਨ ਵਿਭਾਗ ਵਿਚ ੧੯ ਮਈ ੨੦੧੬ ਨੂੰ ਸ਼ਾਰਟ ਸਰਕਟ ਨਾਲ ਵਾਪਰੀ ਘਟਨਾ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ ਭੇਟ ਹੋਣ ਦੇ ਪਸ਼ਚਾਤਾਪ ਵਜੋਂ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਆਰੰਭ ਕੀਤੇ ਗਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਰਾਏ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਭਾਈ ਸੁਲਤਾਨ ਸਿੰਘ ਨੇ ਅਰਦਾਸ ਕੀਤੀ। ਦੱਸਣਯੋਗ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ੧੮ ਸਤੰਬਰ ੨੦੨੦ ਨੂੰ ਸ਼੍ਰੋਮਣੀ ਕਮੇਟੀ ਦੀ ਮੌਜੂਦਾ ਅੰਤ੍ਰਿੰਗ ਕਮੇਟੀ ਵੱਲੋਂ ਸਵੈ-ਇੱਛਤ ਤੌਰ 'ਤੇ ਪੇਸ਼ ਹੋਣ ਸਮੇਂ ਸਿੰਘ ਸਾਹਿਬਾਨ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਦਾ ਆਦੇਸ਼ ਕੀਤਾ ਗਿਆ ਸੀ। ਇਸੇ ਤਹਿਤ ਹੀ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਸੰਪੂਰਨਤਾ ਕੀਤੀ ਗਈ ਅਤੇ ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਵੱਲੋਂ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਇਆ ਗਿਆ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੀ ਮੌਜੂਦਾ ਅੰਤ੍ਰਿੰਗ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਆਦੇਸ਼ ਅਨੁਸਾਰ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਤੱਕ ਝਾੜੂ ਲਗਾਉਣ ਦੀ ਸੇਵਾ ਕੀਤੀ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਆਦੇਸ਼ ਕੀਤਾ ਗਿਆ ਸੀ ਕਿ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਸਮੇਂ ਮੌਜੂਦਾ ਅੰਤ੍ਰਿੰਗ ਕਮੇਟੀ ਤਿੰਨ ਦਿਨ ਲਈ ਝਾੜੂ ਦੀ ਸੇਵਾ ਕਰੇ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਦੌਰਾਨ ਆਖਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਆਦੇਸ਼ ਅਨੁਸਾਰ ਸੇਵਾ ਕੀਤੀ ਜਾ ਰਹੀ ਹੈ। ਸੇਵਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਸੁਰਜੀਤ ਸਿੰਘ ਕੰਗ, ਸ. ਸ਼ੇਰ ਸਿੰਘ ਮੰਡਵਾਲਾ, ਸ. ਭੁਪਿੰਦਰ ਸਿੰਘ ਅਸੰਧ, ਬੀਬੀ ਕੁਲਦੀਪ ਕੌਰ ਟੌਹੜਾ, ਸ. ਗੁਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਭਲਾਈਪੁਰ ਆਦਿ ਮੌਜੂਦ ਸਨ।

ਇਸ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਮੌਜੂਦਾ ਅੰਤ੍ਰਿੰਗ ਕਮੇਟੀ ਮੈਂਬਰਾਂ ਤੋਂ ਇਲਾਵਾ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਕੁਲਵਿੰਦਰ

ਸਿੰਘ ਰਮਦਾਸ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਮੁਖਤਾਰ ਸਿੰਘ, ਸ. ਹਰਪ੍ਰੀਤ ਸਿੰਘ, ਸ. ਰਾਜਿੰਦਰ ਸਿੰਘ ਰੂਬੀ, ਸ. ਮਲਕੀਤ ਸਿੰਘ ਬਹਿੜਵਾਲ ਵੀ ਮੌਜੂਦ ਸਨ।

੭ ਅਕਤੂਬਰ

# ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲਗਾਈ ਸੇਵਾ ਕੀਤੀ ਮੁਕੰਮਲ

## -ਸਮਾਪਤੀ ਮਗਰੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕੀਤੀ ਅਰਦਾਸ

## -ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਰੰਭ ਕੀਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ ਅਨੁਸਾਰ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਤੱਕ ਵਿਰਾਸਤੀ ਮਾਰਗ 'ਤੇ ਅੱਜ ਤੀਸਰੇ ਦਿਨ ਝਾੜੂ ਲਗਾ ਕੇ ਆਪਣੀ ਸੇਵਾ ਮੁਕੰਮਲ ਕੀਤੀ। ਸੇਵਾ ਦੀ ਸਮਾਪਤੀ ਮਗਰੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸਮੂਹ ਅਹੁਦੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੁੱਜੇ, ਜਿਥੇ ਭਾਈ ਲੌਂਗੋਵਾਲ ਨੇ ਅਰਦਾਸ ਕੀਤੀ। ਅੱਜ ਤੀਸਰੇ ਦਿਨ ਸੇਵਾ ਕਰਨ ਵਾਲਿਆਂ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਸੁਰਜੀਤ ਸਿੰਘ ਕੰਗ, ਸ. ਸ਼ੇਰ ਸਿੰਘ ਮੰਡਵਾਲਾ, ਸ. ਭੁਪਿੰਦਰ ਸਿੰਘ ਅਸੰਧ, ਬੀਬੀ ਕੁਲਦੀਪ ਕੌਰ ਟੌਹੜਾ, ਸ. ਗੁਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਭਲਾਈਪੁਰ ਸ਼ਾਮਲ ਸਨ। ਇਸ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਗੁਰਬਾਣੀ ਕੀਰਤਨ ਹੋਇਆ। ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਸਾਬਕਾ ਜਥੇਦਾਰ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਰੋਡੇ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਗੁਰਮੀਤ ਸਿੰਘ ਬੂਹ ਵੀ ਮੌਜੂਦ ਸਨ।

ਦੱਸਣਯੋਗ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸ਼੍ਰੋਮਣੀ ਕਮੇਟੀ ਦੀ ਮੌਜੂਦਾ ਅੰਤ੍ਰਿੰਗ ਕਮੇਟੀ ਨੂੰ ੧੯ ਮਈ ੨੦੧੬ ਨੂੰ ਪਬਲੀਕੇਸ਼ਨ ਵਿਭਾਗ ਵਿਖੇ ਸ਼ਾਰਟ ਸਰਕਟ ਕਾਰਨ ਵਾਪਰੀ ਘਟਨਾ ਦੇ ਪਸ਼ਚਾਤਾਪ ਵਜੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਦਾ ਆਦੇਸ਼ ਕੀਤਾ ਸੀ। ਇਸ ਦੇ ਨਾਲ ਹੀ ਤਿੰਨ ਦਿਨ ਸ੍ਰੀ ਦਰਬਾਰ ਸਾਹਿਬ ਨੂੰ ਆਉਂਦੇ ਰਸਤੇ 'ਤੇ ਝਾੜੂ ਦੀ ਸੇਵਾ ਕਰਨ ਦਾ ਵੀ ਹੁਕਮ ਕੀਤਾ ਗਿਆ ਸੀ। ਇਸੇ ਤਹਿਤ ਹੀ ਤਿੰਨ ਦਿਨ ਤੋਂ ਸ਼੍ਰੋਮਣੀ ਕਮੇਟੀ ਦੇ ਮੌਜੂਦਾ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ ਸੇਵਾ ਕਰ ਰਹੇ ਸਨ, ਜੋ ਅੱਜ ਮੁਕੰਮਲ ਹੋਈ। ਇਸੇ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹਰ ਹੁਕਮ ਅਟੱਲ ਹੈ, ਜਿਸ ਨੂੰ ਮੰਨਣਾ ਹਰ ਸਿੱਖ ਦਾ ਫ਼ਰਜ਼ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜੋ ਵੀ ਆਦੇਸ਼ ਹੋਇਆ ਸੀ ਉਸ ਦਾ ਪਾਲਣ ਕੀਤਾ ਗਿਆ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ

ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਮੁਖਤਾਰ ਸਿੰਘ ਆਦਿ ਹਾਜ਼ਰ ਸਨ। ੯ ਅਕਤੂਬਰ

# ਸ਼੍ਰੋਮਣੀ ਕਮੇਟੀ ਦਾ ਸੌ ਸਾਲਾ ਸਥਾਪਨਾ ਦਿਵਸ ਵਿਸ਼ਾਲ ਪੱਧਰ 'ਤੇ ਮਨਾਇਆ ਜਾਵੇਗਾ- ਭਾਈ ਲੌਂਗੋਵਾਲ

## -15 ਨਵੰਬਰ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਹੋਵੇਗਾ ਮੁੱਖ ਸਮਾਗਮ, ਸਾਰਾ ਸਾਲ ਸਮਾਗਮ ਰਹਿਣਗੇ ਜਾਰੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਸਾਲ ਆ ਰਹੇ ਸੌ ਸਾਲਾ ਸਥਾਪਨਾ ਦਿਵਸ ਸਬੰਧੀ ਸ਼੍ਰੋਮਣੀ ਕਮੇਟੀ ਨੇ ਤਿਆਰੀਆਂ ਆਰੰਭ ਦਿੱਤੀਆਂ ਹਨ। ਇਸ ਸਬੰਧ ਵਿਚ ੧੫ ਨਵੰਬਰ ਨੂੰ ਵਿਸ਼ੇਸ਼ ਸਮਾਗਮ ਕਰਨ ਦੀ ਰੂਪ ਰੇਖਾ ਤਿਆਰ ਕੀਤੀ ਗਈ ਹੈ। ਇਸ ਤੋਂ ਇਲਾਵਾ ਅਗਲਾ ਪੂਰਾ ਸਾਲ ਇਸ ਸ਼ਤਾਬਦੀ ਨੂੰ ਸਮਰਪਿਤ ਕਰਕੇ ਵੱਖ-ਵੱਖ ਸਮਾਗਮ ਵੀ ਕੀਤੇ ਜਾਣਗੇ। ਇਸ ਸਬੰਧ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸ਼ਤਾਬਦੀ ਕਮੇਟੀ ਦੀ ਅੱਜ ਹੋਈ ਇਕੱਤਰਤਾ ਵਿਚ ਫੈਸਲਾ ਕੀਤਾ ਗਿਆ ਕਿ ੧੩ ਨਵੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਇਆ ਜਾਵੇਗਾ, ਜਿਸ ਦਾ ਭੋਗ ੧੫ ਨਵੰਬਰ ਨੂੰ ਪਵੇਗਾ। ਇਸ ਮਗਰੋਂ ਮੁੱਖ ਸਮਾਗਮ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਵੇਗਾ। ਭਾਈ ਲੌਂਗੋਵਾਲ ਨੇ ਦੱਸਿਆ ਕਿ ਸ਼ਤਾਬਦੀ ਸਮਾਗਮ ਪ੍ਰਭਾਵਸ਼ਾਲੀ ਰੂਪ ਵਿਚ ਕੀਤਾ ਜਾਵੇਗਾ। ਸਮਾਗਮ ਦੀ ਮੁੱਢਲੀ ਰੂਪ-ਰੇਖਾ ਤਿਆਰ ਕਰ ਲਈ ਗਈ ਹੈ ਅਤੇ ਪ੍ਰਬੰਧਾਂ ਸਬੰਧੀ ਵੱਖ-ਵੱਖ ਸਬ-ਕਮੇਟੀਆਂ ਬਣਾਈਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ਸਮਾਗਮ ਵਿਚ ਸ਼ਾਮਲ ਹੋਣ ਲਈ ਤਖ਼ਤ ਸਾਹਿਬਾਨ ਦੇ ਜਥੇਦਾਰਾਂ, ਵੱਖ-ਵੱਖ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ, ਪੰਥਕ ਆਗੂਆਂ, ਨਿਹੰਗ ਸਿੰਘ ਦਲਾਂ ਦੇ ਮੁਖੀਆਂ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸੱਦਾ ਭੇਜਿਆ ਜਾਵੇਗਾ। ਭਾਈ ਲੌਂਗੋਵਾਲ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਇਤਿਹਾਸ, ਪ੍ਰੰਪਰਾਵਾਂ ਅਤੇ ਯੋਗਦਾਨ ਸਬੰਧੀ ਇਕ ਵਿਸ਼ੇਸ਼ ਸੋਵੀਨਰ ਤਿਆਰ ਕੀਤਾ ਜਾਵੇਗਾ, ਜਿਸ ਤੋਂ ਸੰਗਤਾਂ ਸਿੱਖ ਸੰਸਥਾ ਸਬੰਧੀ ਬਹੁਪੱਖੀ ਜਾਣਕਾਰੀ ਹਾਸਲ ਕਰ ਸਕਣਗੀਆਂ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਰੂਪ-ਮਾਨ ਕਰਦੀ ਚਿੱਤਰ ਪ੍ਰਦਰਸ਼ਨੀ ਦਾ ਵੀ ਪ੍ਰਬੰਧ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਨੌਜੁਆਨੀ ਨੂੰ ਪ੍ਰੇਰਿਤ ਕਰਨ ਲਈ ਸੰਖੇਪ ਵਿਚ ਇਤਿਹਾਸਕ ਡਾਕੂਮੈਂਟਰੀ ਫਿਲਮਾਂ ਤਿਆਰ ਕੀਤੀਆਂ ਜਾਣਗੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਬੇਸ਼ੱਕ ਇਸ ਵਰ੍ਹੇ ਕੋਰੋਨਾ ਮਹਾਮਾਰੀ ਕਾਰਨ ਸ਼ਤਾਬਦੀ ਸਬੰਧੀ ਸਮਾਗਮ ਪਹਿਲਾਂ ਨਹੀਂ ਆਰੰਭ ਕੀਤੇ ਜਾ ਸਕੇ, ਪਰੰਤੂ ਹੁਣ ਸ਼ਤਾਬਦੀ ਦੇ ਮੁੱਖ ਸਮਾਗਮ ਤੋਂ ਮਗਰੋਂ ਅਗਲਾ ਪੂਰਾ ਵਰ੍ਹਾ ਸਮਾਗਮ ਜਾਰੀ ਰਹਿਣਗੇ।

ਸਬ-ਕਮੇਟੀ ਦੀ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਸੀਨੀਅਰ ਆਗੂ ਸ. ਦਰਬਾਰਾ ਸਿੰਘ ਗੁਰੂ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਕੁਲਦੀਪ ਕੌਰ ਟੌਹੜਾ, ਮੈਂਬਰ ਸ਼੍ਰੋਮਣੀ ਕਮੇਟੀ ਭਾਈ ਰਾਮ ਸਿੰਘ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸਰਵਨ ਸਿੰਘ ਕੁਲਾਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ. ਹਰਜਿੰਦਰ ਸਿੰਘ ਕੈਰੋਂਵਾਲ ਅਤੇ ਸ. ਦਰਸ਼ਨ ਸਿੰਘ ਪੀ.ਏ. ਆਦਿ ਮੌਜੂਦ ਸਨ। ੮ ਅਕਤੂਬਰ

ੴ ਵਾਹਿਗੁਰੂ ਜੀ ਕੀ ਫਤਹ॥ 

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 05-09-2020 ( 21 ਭਾਦੋਂ ਸੰਮਤ ਨਾਨਕਸ਼ਾਹੀ 552) ਦੇ ਮਤਾ ਨੰਬਰ 524 ਦੀ ਨਕਲ:-**

ਪ੍ਰਧਾਨ ਸਾਹਿਬ ਦੀ ਆਗਿਆ ਅਤੇ ਇਕੱਤਰਤਾ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਦੀ ਸੰਮਤੀ ਨਾਲ ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਗਜ਼ਟ ਵਿਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੋਟ ਅਨੁਸਾਰ ਭਾਰਤ ਸਰਕਾਰ ਦੇ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਰਾਹੀਂ ਗੁਰਦੁਆਰਾ ਗਜ਼ਟ ਮਾਸਿਕ ਮੈਗਜ਼ੀਨ ਦਾ ਸਾਲ ਨੰਬਰ ਦੁਰੱਸਤ ਕਰਨ ਲਈ ਲਿਖਿਆ ਗਿਆ ਹੈ। ਭਾਰਤ ਸਰਕਾਰ ਦੇ ਆਰ.ਐਨ.ਆਈ ਵਿਭਾਗ ਪਾਸ ਗੁਰਦੁਆਰਾ ਗਜ਼ਟ ਦੀ ਸੰਨ 1957 ਵਿੱਚ ਰਜਿਸਟ੍ਰੇਸ਼ਨ ਹੋਈ ਸੀ, ਜਿਸ ਦਾ ਨੰ:88/57 ਹੈ। ਪਰੰਤੂ ਮੈਗਜ਼ੀਨ ਉੱਪਰ ਜਿਲਦ ਨੰ:92 ਚੱਲ ਰਿਹਾ ਹੈ, ਜੋ ਸ਼ੁਰੂਆਤ ਤੋਂ ਚੱਲ ਰਹੀ ਲੜੀ ਅਨੁਸਾਰ ਹੈ। ਆਰ.ਐਨ.ਆਈ. ਵਿਭਾਗ ਪਾਸ ਹੋਈ ਰਜਿਸਟ੍ਰੇਸ਼ਨ ਦੇ ਅਧਾਰ 'ਤੇ 1957 ਤੋਂ ਸਾਲ ਨੰ: ਮੰਨ ਕੇ ਮੈਗਜ਼ੀਨ 'ਤੇ 64ਵਾਂ ਸਾਲ ਲਿਖਣ ਅਤੇ ਪਾਠਕਾਂ ਦੀ ਜਾਣਕਾਰੀ ਲਈ ਪਹਿਲਾ ਚੱਲ ਰਹੇ ਸਾਲ ਦੀ ਲੜੀ ਨੂੰ ਮੈਗਜ਼ੀਨ ਅੰਦਰ ਛਾਪ ਕੇ ਜਾਰੀ ਰੱਖਣ ਦੀ ਪ੍ਰਧਾਨ ਸਾਹਿਬ ਵੱਲੋਂ ਅੰਤ੍ਰਿੰਗ ਕਮੇਟੀ ਦੀ ਪ੍ਰਵਾਨਗੀ ਦੀ ਆਸਪੁਰ ਕੀਤੀ ਆਗਿਆ ਦੀ ਪੁਸ਼ਟੀ ਕੀਤੀ ਗਈ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 22306 ਮਿਤੀ 07-9-2020

ਉਤਾਰਾ:
1. ਸਕੱਤਰ ਸਾਹਿਬ (ਨਿੱਜੀ ਸਕੱਤਰ-ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਐਡੀ:ਸਕੱਤਰ ਜੀ (ਟਰੱਸਟ), ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਐਸੋਸੀਏਟ ਸੰਪਾਦਕ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।

(ਮਹਿੰਦਰ ਸਿੰਘ)
**ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।

# DAYS COMMEMORATING HISTORICAL EVENTS
## (16th October to 15th November)

16 Oct. Baba Banda Singh Bahadur born in Rajouri (Kashmir). (16-10-1670)

17 Oct. (a) The Sikhs defeated Ahmed Shah Durrani at Amritsar. (17-10-1762)

(b) All Parties launched protest in Chandigarh for the return of Chandigarh to Punjab. (17-10-1969)

19 Oct. Shiromani Gurdwara Parbandhak Committee decided to take keys of the treasury of Sri Darbar Sahib back from Sardar Sunder Singh Ramgarhia. (19-10-1921)

20 Oct. (a) Sardar Jassa Singh Ahluwalia passed away. (20-10-1783)

(b) Chief Khalsa Diwan formed a religious committee to finalise Sikh Reht Maryada. (20-10-1910)

(c) Dr. Gurbakhsh Singh, a member of the Caretaker Jatha of Akal Takht Sahib called Sarbat Khalsa to form S.G.P.C. (20-10-1920)

21 Oct. Maha Kavi Bhai Santokh Singh passed away. (21-10-1844)

22 Oct. (a) Sarbat Khalsa gathering held at Akal Takht Sahib and passed a Gurmata to punish Akil Das (Harbhagat Niranjania). (22-10-1761)

(b) Anand Marriage Act (Act No. VII of 11.1909) became law. (22-10-1909)

24 Oct. Giani Kartar Singh resigned from the Punjab Cabinet to contest S.G.P.C. election. He formed Sadh Sangat Board. The main leaders were Giani Kartar Singh, Gopal Singh Khalsa, Gen. Mohan Singh, Amar Singh Dosanjh and Basant Singh Moga etc. (24-10-1959)

25 Oct. (a) Raja Salahi Chand of Basali died. Sri Guru Gobind Singh ji visited Basali to join his last prayer. (25-10-1702)

(b) Babbar Akali Bhai Dhanna Singh got martyrdom. (25-10-1923)

27 Oct. (a) Sri Guru Gobind Singh left Paonta Sahib for Anandpur Sahib. (27-10-1688)

(b) Jathedar Darshan Singh Pheruman died after hunger strike of 78 days. (27-10-1969)

28 Oct. Sri Guru Gobind Singh Ji left for Anandpur Sahib after spending a night at Kapal Mochan. (28-10-1688)

30 Oct. (a) Sri Guru Gobind Singh Ji left Talwandi Sabo for Nanded. (30-10-1706)

(b) Chief Khalsa Diwan was formed and Bhai Arjan Singh Bagrian elected its first President. (30-10-1902)

31 Oct. In the revenge of attack on Sri Darbar Sahib Amritsar and Akal Takht Sahib Bhai Beant Singh and Bhai Satwant Singh killed Indira Gandhi the Prime Minister of India. (31-10-1984)

1 Nov. Punjabi Suba was formed. (1-11-1966)

2 Nov. Birthday of Maharaja Ranjit Singh. (2-11-1780)

4 Nov. Dogras killed Maharaja Kharak Singh son of Maharaja Ranjit Singh by giving poision. (4-11-1840)

5 Nov. Maharaja Naunihal Singh murdered by Dogras. (5-11-1840)

7 Nov. British Government seized the keys of the treasury of Sri Darbar Sahib. (7-11-1921)

8 Nov. R.E. Egeraton, the Governor of Punjab wrote a letter to Viceroy Lord Rippon that not to grant the contol of Sikh Shrines to a body that is free from Governmental control. (8-11-1881)

9 Nov. Sardar Parkash Singh Badal released the Manifesto of Shiromani Akali Dal demanding autonomy for Punjab. Defence, Foreign Affairs, Currency and Tele-communication should be under center but the rest should be under Punjab. (9-11-1989)

10 Nov. (a) Weekly Punjabi News Paper "Gurmukhi Akhbar" launched by Prof. Gurmukh Singh. (10-11-1880)

(b) Bhim Sen Sachar the Chief Minister of Punjab apologized for the entry of Police into Sri Darbar Sahib complex on july 4, 1955. (10-11-1955)

11 Nov. (a) Martyrdom of Sri Guru Tegh Bahadur Sahib, Bhai Mati Das ji, Bhai Sati Das ji and Bhai Dyala ji. (11-11-1675)

(b) Martyrdom of Baba Deep Singh ji and thousands of Sikhs at Amritsar. (11-11-1757)

12 Nov. Bhai Lakhi Shah Wanzara did set his house on fire for the Cremation of the body of Sri Guru Tegh Bahadur Sahib. Where Gurdwara Raqab Ganj sahib (Delhi) is situated. (12-11-1675)

■

In continuation with the last edition:

# Sri Guru Gobind Singh's Literary Activities -Dasam Granth

*-S. Surjit Singh 'Gandhi'*

**We are taking pleasure while publishing these contents from the book *'History of the Sikh Gurus'* by *S. Surjit Singh Gandhi* former Head of Sikh History Research Board (SGPC).**

Sri Guru Gobind Singh ji's literary heritage was very rich. Right from Sri Guru Nanak Dev ji all the Gurus were either literary lumanaries themselves or the lover of learning. Their contributioin to the literary world was invaluable. The poetic compositions which they produced and which are incorporated in Sri Guru Granth Sahib and Dasam Granth are eloquent testimony to the high level of their literary skill. Sri Guru Gobind Singh inherited this tradition, mouled it to suit his purpose and enriched it by his own compositions and also by encouraging many poets and scholars to come forward with their compositions. In fact the Gurus, much more Sri Guru Gobind Singh, employed literature to the service of mankind. They with its help tried hard to shape the psyche of the people to enable them to rise to the challenges for all times to come. Sri Guru Gobind Singh himself has given inking of his objective in one of the stanzas of Krishna Avtar. He says:-

"I have rendered in the vernacular the tenth chapter of the Bhagwat with no other purpose than to arouse desire for a holy war.[1] (a righteous war of the Lord)" Verse 249.

Quite a large number of compositions the Guru himself produced and many compositions were produced by the court poets or writers at the Guru's instance.

It is said that at Anandpur Sahib and Paonta Sahib, 99 poets and scholars[2] worked under the direct inspiration and encouragement of the Guru. They produced literature covering a wide range of topics, forms and thought, although the bulk of literature was, in fact, the reproduction and recreation of the past heroic character in lively poetic forms, possibly to tinker and articulate whatever vital was lying dormant in our social consciousness. This is the reason that it exuded optimism, yet there is

nothing more wrong than to assume that the literature produced by the court poets of the Gurus was confined to uphold the aforesaid them only. They, in fact, wrote and translated works on varied themes including state-craft and personal fortiles of human beings and state matters. But certainly no work dampenend the spirit or spread the gloom.

These men of letters formed an integral part of the establishment of the Guru. They discussed, deliberated analysed and evaluated in an atmosphere of freedom and fearless. They provided leadership to the people in the domain of thought as also shaped the public opinion. Himself a great thinker and builder the Guru rarely missed opportunity to attend their meets and was always anxious to accredit them. The whole thing looked like plato's academy wherein each shcolar was engaged in the pursuit of truth. So that the scholar might not be distracted by the financial hardship each one of 125 scholar was provided liberally.[3] The Guru loved men of parts and men of letters and he spread no pains to collect them at Anandpur.[4]

As the tradition goes and as the nearly contemporary records aver, a good number of compositions of the court poets were aggregated in the form of a Granth known as 'Vidya Sagar'. The compositions of the tenth Guru were also compiled in a separate book Granth, now commonly known as Dasam Granth.

These books were lost when the Guru after the evacuatin of the fort, named Anandgarh crossed the flooded Sirsa, enroute to Chamkaur. The Guru did make attempts to collect his lost compositions, the copies of which, it was hoped, were in possession of his devoted disciples. But he could not achieve results owing to the short span of time for which he was destined to live after the battle of Muktsar.

The task of reproducing the works of Sri Guru Gobind Singh was seriously undertaken after his death by his companion and dsciple, Bhai Mani Singh. He worked constantly for about a decade on this project and finished it in 1721 or in 1726. He was able to get some copies and filled in the gap from memory.

After the Sirsa episode, the Guru, however did not give up his interest in literary activities. He arranged Literary Meets-- one in the Lakhi jungle in which quite a large number of poets and writers participated and the second at Talwandi Sabo where a galaxy of various scholars and poets gathered together and were stimulated to create compositions to step up the process of the mass-awakening. There a lot of litereature was created. Arrangements were also made to impart education to the people. Sukha Singh the author of Gurbilas Patshahi 10 says that in addition to the

textension of patronage to the scholars and writers, the Guru encouraged the people to study at the Ashram.[5]

**DASAM GRANTH - A COMPENDIUM OF GURU GOBIND SINGH'S COMPOSITION**

It is not possible to give the exact detailed account of the compositions of Guru Gobind Singh because much was lost to the generations owing to political storm the Guru had to face, However Dasam Granth which is, in fact, the collection of different compositions is ascribed to the Guru. The Dasam Granth can be classified as under:-

| | |
|---|---|
| 1) Philosophic works Literature of Divine Wisdom) | (I) Jap... 199 Verses<br>(II) Akal Ustat 271 1/2 Verses (Incomplete)<br>(III) Gyan Prabodh 336 Verses (Incomplete)<br>(IV) The Swayyas 32 Verses<br>(V) Shabads 12 Verses |
| (2) Bachittar Natak Granth (Historical works of literature of power) | (VI) Introduction 100 Verses<br>(VII) Apni Katha (Autobiography) 371 Verses<br>(VIII) Avtars of Vishnu (Political genius) 5297 Verses<br>(IX) Avtars of Brahma (Scholar of geniuses) 343 Verses<br>(X) Avtars of Rudra 498 Verses<br>Total 6609 Verses |

Chandi Charitra
(XI) First Hindi Version 262 Verses
(XII) Hindi Version second 233 Verses
(XIII) One Pbi. Version 55 Verses
(XIV) Shastra Nam Mala
(XV) Pokhyan Triya Charitra
(Stories of strength and strories of weakness 7046
(XVI) Zafar Nama 111 Verses
(XVII) Hakayat 757 Verses

Total number of vereses=Dasam Granth 17377 Verses

**Jap**

This is Introductory invocation of the Granth. It contains 199 verses. It was composed about 1699 and according to Macauliffe it was used as one of the compositions recited at the time of the creation of the Khalsa on the Baisakhi day of 1698. It has been written after the manner of 'Vishnu Sahsar Nama', a composition which forms the part of Sikkand Puran. As in Vishnu Sahasar Nama, Vishnu's thousand names while bring out different attributes of Vishnu have been given, similarly the 'Jap' was composed to supply the Sikhs with a similar number of epithets of the creator. According to C.H. Leohlin, there are actually about 950 names in the Jap. In most of the 199 verses, God is described in negative terms. Accordingly the thousand names there are seventy five Muslim names, only a few of these being Rahim, Karim, Razake (naourisher), Arun (Pardoner), Salamai (Peaceful) Allah, Nirsharik, Karimar, Rahim, Husual Charagh, Gharibun Niwaz, Kamal Karim, Rajaul Rahim, Bhishtun Niwas and many such others.

A scrutiny of the names of God would lead as to conclude that the God is everything to him. He is a negative as well as a positive force. Every activity is His activity and everything in this world is this own projection. Yet everything was not He because He has no form or feature, no caste or image, beyond description, incomprehensible having no sign, mark or grab. God of Sri Guru Gobind Singh ji is no particular entity giving rise to social particularism.

He was 'all in all and for all'

All the verses are in the form of rhymed couplets and the matres and the words used are most expressive as well as most appropriate. The metre known as 'Bhujung Prayat Chhand' has been used by Sri Guru Gobind Singh ji in this composition, and the dexterity add precision with which it has been used bespeaks of the genius of Sri Guru Gobind Singh ji.

He was bitterly against the wasteful class of priests and pandits who were solely responsible for the abuse of religion in India. When Pandit Kesho Dutt asked him why he was deliberately giving all charity in honour and power to the low caste people, Sri Guru Gobind Singh ji replied:

"For them was I born

Through them have I attained glory and greatness.

What am I

There are millions of creatures like me on earth".

No marxist has ever sung such a song of the people which Sri Guru Gobind Singh ji wrote a hundred and fifty years before Marx was born and about sixty years before the world heard of Rousseau and Voltaire. So strong was his faith in what is now known as democratic ideas that even when military dictatorship was expedient and even necessary, he left, to quote his own words "the care of his flock as well as his army not to a single person but to the whole community...."[6]

The Guru commences this book with an invocation to God of War, the All-steel. He ends with an attitude of tolerance that pictures Hindus and Muslims and even people in widely scattered parts of the world seeking the same God and being by Him; did not this represent the Guru's hopes for future when the dark days of warfare should be over?[7]

**Reference**

1. From this it should not be concluded that the Guru was a revengeful militarist. His wars were wars of defence; and his own poetry as well as his conduct shows a longing for peace and harmonious fellowship, which sometimes extended to his former enemies.
2. Refer to Sri Guru Gobind Singh ji De Darbari Ratan by Piara Singh Padam.
3. Hem Raj was given ten thousand tanks. Kanvresh praises Guru for his liberal grant and euphemistically 'crores of rupees'. Hir Bhat also got handsome account.
4. Hukam name Sikhan Val Likhe jo, Likhari Sikh hove so hazur awe (Reihat Nama Bhai Chopa Singh)
5. Prof. Piara Singh Padam has given the list of 125 poets and scholars out of which seven namely Behari, Lal Das Khiali, Adha, Jado Rai, Fat Mal, Keso, Bhagtu attended the meet of the poets at Lakhi Jungle.
6. Dr. Trilochan Singh: The work and genius of Sri Guru Gobind Singh: Spokesman, November 1952
7. C.H. Leohlin: The Granth of Sri Guru Gobind Singh ji and the Khalsa brotherhood.

*Conti....*

1) ਸੰਨ 2016 ਵਿਚ ਪਬਲੀਕੇਸ਼ਨ ਵਿਭਾਗ ਗੁਰਦੁਆਰਾ ਰਾਮਸਰ ਸਾਹਿਬ ਵਿਖੇ ਸ਼ਾਰਟ ਸਰਕਟ ਕਾਰਨ ਅੱਗ ਲੱਗਣ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ ਭੇਟ ਹੋਣ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਸ਼ਚਾਤਾਪ ਲਈ ਆਰੰਭ ਕਰਵਾਏ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਸਮੇਂ ਹਾਜ਼ਰ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹੋਰ ਅਹੁਦੇਦਾਰ।

2) ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ ਅਨੁਸਾਰ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਤੀਕ ਝਾੜੂ ਲਗਾਉਣ ਦੀ ਧਾਰਮਿਕ ਸੇਵਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਸਮੂਹ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ।

3) ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲਗਾਈ ਧਾਰਮਿਕ ਸੇਵਾ ਪੂਰੀ ਕਰਨ ਮਗਰੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਅਰਦਾਸ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ। (9 ਅਕਤੂਬਰ)

Regd. with the Registrar of Newspapers of India at No. 88/57.
Postal Registration No. ASR/0323/2018-20
Without Pre-payment of Postage under License No. PB/R-002/2018-20 Valid upto 31-12-2020
Monthly GURDWARA GAZETTE October 2020
Shiromani Gurdwara Parbandhak Committee, Sri Amritsar.

ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ ਦੇ 300 ਸਾਲਾ ਜਨਮ ਦਿਹਾੜੇ ਮੌਕੇ ਪਿੰਡ ਪੂਹਲਾ, ਜ਼ਿਲ੍ਹਾ ਤਰਨ ਤਾਰਨ ਵਿਖੇ ਕਰਵਾਏ ਗਏ ਵਿਸ਼ੇਸ਼ ਗੁਰਮਤਿ ਸਮਾਗਮ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੂੰ ਸਨਮਾਨਿਤ ਕਰਨ ਮੌਕੇ ਦਮਦਮੀ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਖਾਲਸਾ, ਦਲ ਬਾਬਾ ਬਿਧੀ ਚੰਦ ਸੰਪ੍ਰਦਾਇ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਅਵਤਾਰ ਸਿੰਘ ਘਰਿਆਲਾ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਤੇ ਹੋਰ।

Owner: Shiromani Gurdwara Parbandhak Committee, Sri Amritsar, Publisher & Printer : Manjit Singh, Printed at Golden Offset Press, Gurdwara Ramsar Sahib, Sri Amritsar. Published from SGPC office, Teja Singh Samundri hall, Sri Amritsar. Editor: Manjit Singh.
Date: 20-10-2020